ਸੁਖਕੋ ਪ੍ਰਾਪਤ ਹੋਵੈਹੈ॥ ਪੁਨਾ ਯਹੀਵਾਰਤਾ ਸਪਸ਼ਟ ਕਰੇ ਅਰ ਇਤਿ, ਜੇਕਰ ਬਹੁੜੋ ਭਹਾਂਹੀ ਪ੍ਰੇਮ ਯੁਗਤਿ ਬ੍ਰਿਤੀਕੋ ਏਕ ਰਸ ਲਗਾਵੈ ਤਬ ਤਿਸਕਾ ਫਲ ਯਹ ਲੇਵੇ ਹੈ॥ ਸੋਈ ਕਹੇ ਤਉ ਇਤਿ, ਤਉ, ਤਬ ਅਲਹ ਲਹੈ, ਅਲਖ ਬ੍ਰਹਮਕੋ ਲਖੈ ਹੈ ਐ ਲਹਿ,ਲਖਕੇ ਤਾਕੇ ਚਰਨ, ਵੇਦਮੈ ਕਹੇ ਤੁਰੀਆਪਦ ਸਰੂਪ ਮੈ ਸਮਾਇ ਜਾਵੈਹੈ ॥ ੩੬॥

**ਵਵਾ ਬਾਰ ਬਾਰ ਬਿਸਨ ਸਮਾਰਿ॥ ਬਿਸਨ ਸਮਾਰਿ ਨ ਆਵੈ ਹਾਰਿ॥ ਬਲਿ ਬਲਿ ਜੇ ਬਿਸਨ ਤਨਾ ਜਸੁ ਗਾਵੈ॥ ਵਿਸਨ ਮਿਲੇ ਸਭਹੀ ਸਚੁ ਪਾਵੈ॥ ੩੭॥**

ਐਸੇ ਸਰੂਪਮੈ ਸਮਾਵਨੇਕਾ ਪਰਮ ਸਾਧਨ ਭਕਤੀਹੈ ਤਿਸਕੋ ਸ੍ਵਾਸ ਸ੍ਵਾਸ ਕਰੋ॥ ਯਹ ਕਹੇ ਵਵਾ ਇਤਿ, ਵਵੇ ਦੁਆਰਾ ਕਹੇਹੈ ਬਾਰ ਬਾਰ, ਸ੍ਵਾਸ ਸ੍ਵਾਸ ਪਰਮੇਸ੍ਵਰਕੋ ਯਾਦ ਕਰੋ ਤਿਸ ਯਾਦ ਕਰਨੇਕਾ ਫਲ ਸੰਸਾਰਮੈ ਜਯ ਹੋਨਾ ਹੋਵੇਗਾ॥ ਸੋਈ ਕਹੇ ਬਿਸਨ ਇਤਿ, ਬਿਸਨਕੋ ਸਮਾਰਿ, ਯਾਦ ਕਰਨੇਸੇ ਤੁਮਕੋ ਹੇ ਜੀਵੋ ਕਬੀ ਨਹੀ ਆਵੇਗੀ ਸੰਸਾਰ ਜੂਏਮੈ ਹਾਰ॥ ਕਿੰਤੁ ਸਦਾ ਜੀਤੋਗੇ॥ ਅਰ ਮੈ ਬਲਿਹਾਰ ਜਾਤਾਹੋਂ ਉਨ ਕੇ ਜੋ ਪੁਰਖ ਆਪਕੋ ਬਿਸਨਕਾ ਤਨਾ, ਪੁਤ੍ਰ ਭਾਵ ਦਾਸ ਜਾਨਕੇ ਤਿਸਕੇ ਜਸਕੋ ਗਾਵੈਹੈ॥ ਵਾ ਬਿਸਨੁਕੇ ਤਨਾ, ਰਾਮਾਦਿ ਅਵਤਾਰੋਂਕਾ ਜਸ ਗਾਵੈਹੈ॥ ਅਰ ਜਸ ਗਾਵਨੇ ਵਾਲੇ ਪੁਰਖੋਂਕੇ ਸਰਬ ਸੁਖੋਂਕਾ ਲਾਭ ਹੋਨਾ ਫਲ ਮਿਲੇਹੈ॥ ਸੋਈ ਕਹੇ ਵਿਸਨ ਇਤਿ, ਵਿਸ਼ਨੁਕਾ ਜਸ ਗਾਇਕੇ ਵਿਸਨੁ ਸਾਥ ਮਿਲੇ ਹੂਏ ਵਹੁ ਪੁਰਖ ਨਿਖਲ ਸੁਖੋਂਕੇ ਮੂਲ ਸਚੇ ਸੁਖ ਬ੍ਰਹਮਾਨੰਦਕੋ ਪਾਵੈਹੈਂ॥ ੩੭॥

**ਵਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ॥ ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ॥ ੩੮॥**

ਯਾਤੇ ਯਤਨਸੇ ਤਿਸਕੇ ਗਯਾਨ ਹੇਤ ਉਦਮ ਕਰੀਏ॥ ਸੋਈ ਕਹੇ ਵਵਾ ਇਤਿ ਵਵੇ ਦ੍ਵਾਰਾ ਕਹੇਹੈ॥ ਹੇ ਅਧਿਕਾਰੀ ਵਾਹੀ ਜਾਨੀਐ, ਤਿਸ ਵਿਸਨੁਕੋ ਯਤਨਸੇ ਜਾਨੋ॥ ਵਾਜਾਨੇ, ਤਿਸ ਵਿਸਨੁਕੇ ਜਾਨਨੇਸੇ ਤੁਮਕੋ ਯਹਿ ਪਰਮ ਸੁਖਕਾ ਲਾਭ ਹੋਵੇਗਾ॥ ਅਰ ਤੁਮਾਰਾ ਉਸਕਾ ਮਿਲਨਾ ਪਰਮ ਗੋਪ ਵਸਤੁਹੈ॥ ਯਾਤੇ ਤੁਮਾਰੇ ਉਸਕੇ ਮਿਲਨੇ ਕੋ ਭੀ ਕੋਈ ਅਗਯਾਨੀ ਨਹੀ ਜਾਨੇਗਾ॥ ਯਹ ਕਹੇ ਇਹੁ ਇਤਿ, ਇਹੁ, ਤੁਮਾਰਾਸਰੂਪ ਅਰੁ ਓਹੁ, ਬਿਸਨੁਕਾ ਸਰੂਪ ਜਬ ਮਿਲੈ, ਗਯਾਨ ਦਸਾਮੈ ਮਿਲੇਂਗੇ॥ ਅਰਥਾਤ ਅਭਿਨ ਹੋਵੈਂਗੇ॥ ਤਬ ਤਿਨਕੇ ਅਭੇਦਕੋ ਕੋਈ ਨਹੀ ਜਾਨੇਗਾ॥ ਵਾ ਜਿਸ

ਆਨੰਦਕੋ ਵਹੁ ਪਾਵੈਹੈ ॥ ਉਸਕੋ ਉਨੋ ਬਿਨਾ ਹੋਰ ਕੋਈ ਨਹੀ ਜਾਣ ਸਕੇਹੈ ਏਕ ਓਹੀ ਜਾਨੇਹੈ ॥ ਸੋਈ ਕਹੇ ਵਵਾ ਇਤਿ, ਵਵੇ ਦੁਆਰਾ ਪੁਨਾ ਕਹੇ ਹੈ ਹੇ ਪੁਰਖੋ ਵਾਹੀ ਜਾਨੀਐ, ਉਸ ਸੁਖਕੋ ਯਤਨਸੇ ਜਾਨੀਐ ॥ ਜਿਸ ਸੁਖਕੋ ਵਾ ਜਾਨੇ, ਬ੍ਰਹਮ ਗਯਾਨੀ ਬ੍ਰਹਮ ਕਾ ਵੇਤਾ ਬਚਨ ਸੇ ਬ੍ਰਹਮ ਗਯਾਨੀ ਹੀ ਜਾਨੇ ਹੈ ॥ ਜਿਨ ਬ੍ਰਹਮ ਗਯਾਨੀਯੋਂਕੋ ਇਹੁ ਹੋਇ, ਯਹ ਬ੍ਰਹਮਾਨੰਦਕਾ ਲਾਭ ਹੋਵੈਹੈ ॥ ਔਰ ਕੋਈ ਨਹੀ ਜਾਨੇ ਆਨਕੇ ਨਾ ਜਾਨਨੇ ਮੈ ਹੇਤੁ ਕਹੇ ਇਹੁ ਇਤਿ, ਇਹ ਜੀਵ ਅਰ ਓਹੁ, ਈਸ੍ਵਰ ਜਬ ਗਯਾਨ ਕਾਲਮੇ ਮਿਲੇ ਏਕ ਰੂਪ ਹੋਵੈਹੈ॥ਤਬ ਕੋਈ ਅਗਯਾ-ਨੀ ਜੀਵ ਤਿਨਕੇ ਮਿਲਤ, ਮੇਲਕੋ ਹੀ ਨਹੀ ਜਾਨ ਸਕੇ ॥ ਯਾਤੇ ਇਨਕੇ ਮਿਲਾਪ ਕੇ ਅਨੰਦਕੋ ਕੋਈ ਕੈਸੇ ਜਾਨ ਸਕੇ ਭਾਵ ਨਹੀ ਜਾਨ ਸਕੇ ॥ ੩੮ ॥

**ਸਸਾ ਸੋਨੀਕਾ ਕਰਿ ਸੋਧਹੁ॥ ਘਟ ਪਰਚਾ ਕੀ ਬਾਤ ਨਿਰੋਧਹੁ ॥ ਘਟ ਪਰਚੈ ਜਉ ਉਪਜੈ ਭਾਉ॥ ਪੂਰਿ ਰਹਿਆ ਤਹ ਤ੍ਰਿਭਵਨ ਰਾਉ॥੩੯॥**

ਐਸੇ ਦੂਰ ਵਿਗੇਧ ਸੁਖਕੀ ਪ੍ਰਾਪਤੀ ਹੇਤ ਉਪਾਯ ਕਹੇ ਸਸਾ ਇਤਿ, ਸਸੇ ਦ੍ਵਾਰਾ ਕਹੇਹੈ ਹੇ ਪੁਰਖੋ ਸੋ, ਜੋ ਪਰਮੇਸ਼ਰ ਕੇ ਮਿਲਣੇ ਕਾ ਮਾਰਗ ਹੈ ਉਸਕੋ ਭਲੀ ਰੀਤਿਸੇ ਸੋਧਹੁ, ਬੀਚਾਰ ਕਰਹੁ ॥ ਔ ਬਿਚਾਰ ਕਰਕੇ ਘਟ, ਸਰੀਰ ਮੇਹੀ ਜੋ ਪਰਚਾ ਕੀ, ਬ੍ਰਹਮਕੇ ਜਾਨਨੇ ਕੀ ਸਮ ਦਮਾਦਿ ਸਾਧਨ ਰੂਪ ਬਾਤਹੈ ਤਾਹੀ ਮੈ ਮਨਕੋ ਔ ਇੰਦ੍ਰਿਯੋਂ ਕੋ ਨਿਰੋਧਹੁ, ਰੋਕਣਾ ਕਰੋ ॥ ਇਸ ਰੀਤਿਸੇ ਮਨਕੋ ਔ ਇੰਦ੍ਰਿਯੋਂਕੋ ਰੋਕਤੇ ਹੂਏ ਘਟ ਪਰਚੈ, ਸਰੀਰ ਮੇਹੀ ਤਿਸਕੇ ਗਯਾਨਸੇ ਜਬ ਤਿਸ ਸ੍ਵਰੂਪਕਾ ਤੁਮਕੋ ਉਪਜੇ ਭਾਉ, ਹਮਕੋ ਯਹ ਸ੍ਵਰੂਪ ਕਬੀ ਨਾ ਵਿਛੜੇ ਐਸੇ ਉਪਜੇਗਾ ਪ੍ਰੇਮ ॥ ਤਬ ਤਿਸ ਪ੍ਰੇਮਕੇ ਪ੍ਰਭਾਵਸੇ ਤੁਮ ਤਹ, ਅਪਨੇ ਅੰਤਹ ਕਰਣ ਮੇਹੀ ਤੀਨੋ ਭਵਨੋਂਕਾ ਪਤੀ ਪ੍ਰਮੇਸ੍ਵਰ ਪੂਰਣ ਹੋ ਰਹਿਆਹੈ ਐਸੇ ਨਿਸਚੈ ਕਰ ਲੇਵੋ ਗੇ ॥ ੩੯ ॥

**ਖਖਾ ਖੋਜਿ ਪਰੈ ਜਉ ਕੋਈ॥ ਜੋ ਖੋਜੈ ਸੋ ਬਹੁਰਿ ਨ ਹੋਈ॥ ਖੋਜ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਗੈ ਬਾਰਾ॥੪੦॥**

ਐਸੇ ਬ੍ਰਹਮ ਵੀਚਾਰ ਕਾ ਫਲ ਕਹੇ ਖਖਾ ਇਤਿ, ਖਖੇ ਦ੍ਵਾਰਾ ਕਹੇਹੈ ਜੋ ਕੋਈ ਖੋਜਿ, ਬ੍ਰਹਮ ਵੀ-ਚਾਰ ਰੂਪ ਮਾਰਗਮੈ ਪੜੇ ॥ ਤਬ ਤਿਸਕੋ ਤੁਮ ਮੁਕਤੀ ਫਲਕਾ ਲਾਭ ਜਾਨੋ ॥ ਸੋਈ ਕਹੇ ਜੋ ਇਤਿ, ਜੋ ਪੁਰਖ ਬ੍ਰਹਮਕੇ ਗਯਾਨ ਮਾਰਗਸੇ ਖੋਜੈ, ਢੂੰਢੇ ਸੋ ਬਹੁਰ ਨ ਹੋਈ, ਫੇਰ ਵਹੁ ਜਨਮ ਨਹੀ ਪਾਵੇ॥ ਪੁਨਾ ਤਿਸ ਦ੍ਵਾਰਾ ਜੋ ਕੋਈ ਹੋਰਭੀ ਇਸ ਮਾਰਗਮੇ ਆਵੈਹੈ

ਤਾਂ ਕੋ ਭੀ ਵੈਸਾਹੀ ਫਲ ਹੋਵੈਹੈ ॥ ਸੋਈ ਕਹੇ ਖੋਜ ਇਤਿ,ਜੋ ਪੁਰਖ ਸਾਧਨ ਸੰਪਤੀ ਵਾਲਾ ਬਨ ਕਰ ਪੂਰਨ ਗੁਰੁਕੋ ਖੋਜ, ਢੂੰਢਕੇ ਤਾਸੇ ਬੂਝਿ, ਪੂਛਕੇ ਭਾਵ ਹੇ ਗੁਰੋ ਮੇਰਾ ਸ੍ਵਰੂਪ ਕਿਆ ਹੈ ॥ ਐਸੇ ਪ੍ਰਸ਼ਨ ਕਰ ਜਬ ਗੁਰੁਕੇ ਉਪਦੇਸ਼ ਕੀਏ ਅਰਥ ਕਾ ਕਰੇਹੈ ਬੀਚਾਰਾ, ਚਿੰਤਨ ਤਉ ਬੀਚਾਰ ਕਰਨੇ ਵਾਲੇ ਪੁਰਖ ਕੋ ਭਵਜਲ ਤਰਤ, ਸੰਸਾਰ ਸਮੁਦ੍ਰਸੇ ਤਰਤੇ ਹੂਏ ਨ ਲਾਗੈ ਬਾਰਾ, ਨਹੀ ਲਗੇ ਦੇਰ ਸ਼ੀਘ੍ਰ ਤਰ ਜਾਵੈਹੈ॥ ੪੦ ॥

**ਸਸਾਸੋਸਹਸੇਜਸਵਾਰੈ॥ਸੋਈਸਹੀਸੰਦੇਹਨਿਵਾਰੈ ॥ ਅਲਪ ਸੁਖ ਛਾਡਿਪਰਮਸੁਖਪਾਵਾ॥ਤਬਇਹਤ੍ਰੀਆਓਹੁਕੰਤੁਕਹਾਵਾ ॥ ੪੧ ॥**

ਐਸੇ ਸੀਘ੍ਰ ਤਰਨੇਕੀ ਜਿਸ ਜਨਕੋ ਚਾਹ ਹੋਵੇ ਸੋ ਪੁਰਖ ਯਤਨਸੇ ਪਤਿਕੇ ਨਿਵਾਸ ਹੇਤ ਅਪਨੇ ਅੰਤਹ ਕਰਣ ਕੋ ਸੁਧ ਕਰੇ ॥ ਯਹ ਕਹੇ ਸਸਾ ਇਤਿ, ਸਸੇ ਦ੍ਵਾਰਾ ਕਹੇਹੈ ਸੋ, ਵਹੁ ਜਾਨਨੇ ਕੀ ਚਾਹ ਵਾਲਾ ਪੁਰਖ ਪ੍ਰਥਮ ਪਤਿਕੀ ਪ੍ਰਾਪਤੀ ਹੇਤ ਅੰਤਹ ਕਰਣ ਰੂਪ ਸਿਹਜਾ ਕੋ ਸਵਾਰੈ ॥ ਅਰਥਾਤ ਜੈਸੇ ਪਤਿ ਕੀ ਪ੍ਰਾਪਤੀ ਹੇਤ ਇਸਤ੍ਰੀ ਸਿਹਜਾ ਕੋ ਪੁਸਪਾਦਿ ਸਾਮਗ੍ਰੀ ਸੇ ਸਵਾਰੇ ਹੈ ॥ ਤੈਸੇ ਜੋ ਜਿਗ੍ਯਾਸੀ ਬਿਬੇਕਾਦਿ ਸਾਧਨ ਸਾਮਗ੍ਰੀਸੇ ਅੰਤਹ ਕਰਣ ਰੂਪ ਸਿਹਜਾ ਸਵਾਰੇ ਹੈ ਸੋਈ ਸਹੀ, ਵਹੀ ਜਿਗ੍ਯਾਸ ਰੂਪ ਇਸਤ੍ਰੀ ਪਤਿਸੇ ਅਭੇਦਲੋ ਸਮਗ੍ਰ ਸੰਦੇਹ ਦੂਰ ਕਰੇਹੈਔ ਦੂਰ ਕਰਕੇ ਯਗ੍ਯਾਦਿ ਸਾਧਨੋਂਸੇ ਪ੍ਰਾਪਤ ਹੋਨੇ ਵਾਲੇ ਸ੍ਵਰਗਾਦਿ ਅਲਪ ਸੁਖੋਂਕੋ ਛੋਡਕੇ ਜਬ ਪਰਮ ਸੁਖ ਪਾਵਾ ਮੁਕ੍ਤੀ ਰੂਪ ਪਰਮ ਸੁਖਕੋ ਪਾਵੈਹੈ ਤਬ, ਤਿਸ ਕਾਲ ਮੇ ਇਹ ਤ੍ਰੀਆ, ਯਹ ਜੀਵ ਇਸਤ੍ਰੀ ਹੈ ਅਰ ਓਹ ਕੰਤੁ, ਵਹ ਈਸ਼੍ਵਰ ਪਤਿਹੈ ॥ ਐਸੇ ਇਸਤ੍ਰੀ ਕੰਤਪਨਕਾ ਦੋਨੋਮੇ ਕਹਾਵਾ, ਕਹਨਾ ਮਾਤ੍ਰ ਰਹ ਜਾਵੇ ਹੈ ॥ ਵਾਸਤਵ ਸੇ ਇਸਤ੍ਰੀ ਪੁਰਖਾਦਿ ਰੂਪ ਭੇਦ ਨਹੀ ਰਹੇ ਏਕ ਰੂਪ ਹੋਵੈਹੈ ॥ ੪੧ ॥

**ਹਾਹਾ ਹੋਤਹੋਇਨਹੀਜਾਨਾ॥ਜਬਹੀ ਹੋਇ ਤਬਹਿ ਮਨੁ ਮਾਨਾ ॥ ਹੈ ਤਉ ਸਹੀ ਲਖੈਜਉ ਕੋਈ॥ਤਬਓਹੀਉਹੁ ਏਹੁ ਨਹੋਈ॥੪੨॥**

ਸੋ ਯਹ ਏਕ ਰੂਪ ਹੋਨਾਹੀ ਜੀਵੋਂ ਨੇ ਵਿਖਯੋਂ ਮੇਂ ਲਗ ਕਰ ਬਨ ਨਹੀ ਜਾਨਾ ਯਹ ਕਹੇ ਹਾਹਾ ਇਤਿ,ਹਾਹੇ ਦੁਆਰਾ ਕਹੇ ਹੈ ਜੋ ਕੁਛ ਇਨ ਜੀਵੋਂ ਨੇ ਗੁਰ ਸੇ ਉਪਦੇਸ ਲੇ ਹੋਤ, ਹੋਨਾ ਥਾ ਸੋ ਹੋਇ ਨਹੀ ਜਾਨਾ, ਵੁਹ ਬਨ ਨਹੀ ਜਾਨਤਾ ॥ ਜਬ ਹੀ ਹੋਇ,ਜਿਸ ਕਾਲ ਮੇਂ ਨਿਸਚੇ ਕਰ ਯੇ ਜੀਵ ਬਨ ਜਾਨੇਗੇ ਤਬਹਿ ਮਨੁ ਮਾਨਾ, ਉਸੀ ਸਮੇ ਇਨਕਾ ਚਿਤ ਉਸ ਸ੍ਵਰੂਪ ਮੇ ਨਿਸਚਾ ਕਰ ਲੇਵੇਗਾ ॥ ਜੋ ਮੈਹੀ ਈਸ ਰੂਪ ਹੌਂ

ਕਬੀ ਤਿਸ ਸੇ ਮੇਰਾ ਭੇਦ ਨਹੀ ਹੋਯਾ ਨਾ ਹੈ ਨਾ ਹੋਵੇਗਾ ॥ ਆਸ਼ੰਕਾ ਜੇਕਰ ਕਾਹੂ ਨਿਮਿਤ ਸੇ ਇਨੋਂ ਨੇ ਬਨ ਨਹੀ ਜਾਨਤਾ ਤੋ ਭੀ ਤੌ ਵਾਸਤਵ ਸੇ ਯੇਹ ਵਹੀ ਰੂਪ ਹੈ ॥ ਯਹ ਸੁਨ ਉਤਰ ਕਹੇ ਹੈਂ ਇਤਿ, ਹ ਤਉ ਸਹੀ ਹੈ ਤਉ ਨਾ ਜਾਨਨੇ ਵਾਲੇ ਜੀਵ ਭੀ ਨਿਸਚੇ ਕਰ ਵਹੀ ਰੂਪ ਤੌ ਭੀ ਅਗ੍ਯਾਤ ਨਿਧਿ ਸੇ ਪੁਰਖੋਂ ਕੇ ਸੁਖਨਾ ਦੇਖਨੇ ਸੇ ਅਗ੍ਯਾਤ ਸ੍ਵਰੂਪ ਸੇ ਸੁਖ ਨਹੀ ਹੋਵੇ ਸੁਖ ਗ੍ਯਾਤ ਸੇ ਹੀ ਹੋਵੇ ਹੈ ॥ ਯਾਤੇ ਲਖੈ ਜਉ ਕੋਈ, ਜਬ ਕੋਈ ਪੁਰਖ ਹੋਨੇ ਯੋਗ੍ਯ ਸ੍ਵਰੂਪ ਕੋ ਲਖੈ, ਜਾਨੇ ਹੈ ॥ ਤਬ, ਤਿਸ ਲਖਨੇ ਕਾਲ ਮੇ ਓਹੀ ਉਹ ਪਾਠ ਕਾ ਉਹ ਓਹੀ ਅਸਾ ਅਨ੍ਵਯ ਕਰ ਵੁਹ ਲਖਨੇ ਵਾਲਾ ਪਰਮਾਨੰਦ ਰੂਪ ਬ੍ਰਹਮ ਹੀ ਹੋਵੇ ਹੈ ਏਹੁ ਨ ਹੋਈ, ਲਖਨੇ ਸੇ ਪੀਛੇ ਲਖਨੇ ਵਾਲਾ ਜੀਵ ਰੂਪ ਨਹੀ ਰਹੇ ਯਹ ਉਸਕੋ ਲਖਨੇ ਕਾ ਫਲ ਹੋਵੇ ਹੈ ॥ ਯਾਹੀ ਤੇ ਆਨ ਥਾਨ ਮੇ ਬਚਨ ਹੈ ਤੂੰਤੂੰ ਕਰਤਾ ਤੂੰ ਹੂਆ ਇਤ੍ਯਾਦਿ। ਤਥਾ ਜਾਕੋ ਖੋਜਤੇ ਪਾਯਾ ਸੋਈ ਠੌਰ ਇਤ੍ਯਾਦਿ ॥੪੨॥

**ਲਿਉ ਲਿਉ ਕਰਤ ਫਿਰੈ ਸਭ ਲੋਗ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥ ਲਖਿਮੀ ਬਰ ਸਿਉ ਜਉ ਲਿਉ ਲਾਵੈ ॥ ਸੋਗੁ ਮਿਟੈ ਸਭ ਹੀ ਸੁਖ ਪਾਵੈ ॥ ੪੩ ॥** ਜੇ ਕਰ ਯਹ ਜੀਵ ਵਾਸਤਵ ਤੇ ਬ੍ਰਹਮ ਰੂਪ ਹੀ ਹੈ ਤੌ ਦ੍ਵੰਦੋਂ ਕੋ ਕਯੋਂ ਪਾਵੇ ਹੈ ਯਹ ਸੁਨ ਕਹੇ ਲਿੰਉ ਇਤਿ, ਲਿੰਉ ਲਿੰਉ, ਯਹ ਲੇਵੋਂ ਯਹ ਲੇਵੋਂ ਐਸੇ ਪਦਾਰਥੋਂ ਕੀ ਤ੍ਰਿਸਨਾ ਕੇ ਅਧੀਨ ਹੂਏ ਸਭ ਹੀ ਜੀਵ ਫਿਰਤੇ ਹੈਂ ਤਾ ਕਾਰਣਿ, ਤਿਸ ਪਦਾਰਥੋਂ ਕੀ ਤ੍ਰਿਸ੍ਨਾ ਕੇ ਵਸ ਤੇ ਜਨਮ ਮਰਨ ਹਰਖ ਸੋਗਾਦਿ ਬਹੁਤੇ ਦ੍ਵੰਦ ਭਾਵ ਜੀਵੋਂ ਕੋ ਬ੍ਯਾਪੇ ਹੈਂ ॥ ਤਿਨ ਕੀ ਨਿਬ੍ਰਿਤੀ ਹੇਤ ਉਪਾਯ ਕਹ ਲਖਿਮੀ ਇਤਿ, ਸੋ ਤ੍ਰਿਸਨਾ ਤਬ ਦੂਰ ਹੋਵੇ ਹੈ ਜਬ ਲਛਮੀ ਪਤਿ ਪ੍ਰਮੇਸਵਰ ਸੋ ਲਿਉ ਲਾਵੈ, ਪ੍ਰੀਤਿ ਕਰੇ ਹੈ ॥ ਤਾਂ ਸੋ ਪ੍ਰੀਤਿ ਕਰਣੇ ਕਾ ਹੋਰ ਭੀ ਫਲ ਕਹੇ ਸੋਗ ਇਤਿ, ਸੋਗਾਦੀ ਦ੍ਵੰਦ ਭਾਵ ਭੀ ਦੂਰ ਹੋਵੇ ਹੈ ॥ ਔਰ ਸੁਖ ਭੀ ਸ੍ਰਬ ਵਿਸ਼ੇ ਸੁਖ ਸੇ ਅਧਿਕ ਹੋਵੇ ਹੈ ॥੪੩॥

**ਖਖਾ ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂ ਨਹ ਚੇਤੇ ॥ ਅਬ ਜਗੁ ਜਾਨਿ ਜਉ ਮਨਾ ਰਹੈ ॥ ਜਹ ਕਾ ਬਿਛੁਰਾ ਤਹ ਥਿਰੁ ਲਹੈ ॥ ੪੪ ॥** ਐਸੇ ਲਖਮੀ ਬਰ ਕੀ ਪ੍ਰੀਤਿ ਸੇ ਬਿਨਾ ਜੀਵ ਜਨਮਾਦੀ ਦੁਖੋਂ ਕੋ ਪਾਵੇ ਹੈ ॥ ਸੋਈ ਦਿਖਾਵੇ ਖਖਾ ਇਤਿ, ਖਖੇ ਸੇ ਕਹੇ ਹੈ ਖਿਰਤ, ਬਿਨਾਸੀ ਸੰਸਾਰ ਮੋ ਖਪਤ, ਜਨਮ ਮਰਨ ਕੇ ਪ੍ਰਵਾਹ ਮੇ ਲੈਹੀ ਹੋਤੇ ਗਏ ਕੇਤੇ, ਨਿਖਲ

ਅਬਿਬੇਕੀ ਜੀਵ ॥ ਤਿਸ ਖਿਰਤ ਸੰਸਾਰ ਮੈ ਖਪਤ ਲੈ ਹੋਤੇ ਹੋਯੇ ਅਜ ਹੂੰ, ਅਬ ਭੀ ਭਰਨੇ ਕੇ ਪਰਮ ਸਾਧਨ ਮਨੁਖ ਜਨਮ ਕੋ ਲੇਕਰ ਨਹਿ ਚੇਤੇ, ਨਹੀ ਚਿੰਤਨ ਕਰਤੇ ਮੁਕਤੀ ਦਾਤਾ ਪਰਮੇਸ੍ਵਰ ਕੋ ॥ ਯਾਤੇ ਆਗੇ ਭੀ ਵਹੀਦਸਾ ਪਾਵੈਂਗੇ ॥ ਔ ਕੋਈਉਤਮ ਭਾਗੋਂ ਵਾਲਾ ਪੁਰਖ ਅਬ,ਮੇਰਾ ਕਹਿਦਾ ਉਪਦੇਸ ਸੁਨਣੇ ਕਾਲ ਮੇਂ ਭੀ ਜਗਤ ਕੋ ਨਾਸ ਹੋਤਾ ਜਾਨਕੇ ਜਉ,ਜੇਕਰ ਪੁਰਸ ਮਨਾ ਰਹੈ,ਪ੍ਰਮੇਸਵਰ ਪਰਾਇਣ ਚਿਤ ਕੀਏ ਰਹੇ॥ ਤਉ ਜਹ ਕਾ ਬਿਛੁਰਾ,ਜਿਸ ਬ੍ਰਹਮ ਸੇ ਵਿਛੜ ਕਰ ਤ੍ਰਿਸਨਾ ਕੇ ਵਸਤੇ ਜਨ-ਮਾਦੀ ਦੂਖੋਂ ਕੋ ਪਾਵੇ ਹੈ ॥ ਪੁਨਃ ਭਜਨ ਕੇ ਬਲ ਸੇ ਤਹ ਥਿਰੁ ਲਹੈ,ਤਹਾਹੀਇਸਤ-ਤੀ ਕੋ ਲੇ ਲੇਵੈ॥ ਭਾਵ ਨੀਰ ਮੈ ਨੀਰ ਵਤ ਦੁਖ ਹੀਨ ਨਿਜ ਰੂਪ ਪਰਮਾਨੰਦ ਪਰ-ਮਾਤਮਾ ਮੇ ਮਿਲ ਜਾਵੇ ॥ ੪੪ ॥

**ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ ਸਤਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ ਰਹੈ ॥ਪੰਡਿਤ ਲੋਗਹਕਉ ਬਿਉਹਾਰ॥ਗਿਆਨਵੰਤ ਕਉਤਤੁਬੀਚਾਰੁ ॥ਜਾਕੈਜੀਅਨੈਸੀਬੁਧਿਹੋਈ॥ਕਹਿ ਕਬੀਰਜਾਨੈਗਾਸੋਈ ॥ ੪੫ ॥**

ਪੂਰਬ ਕਹੇ ਅਖਰੋਂਕੇ ਪ੍ਰਕਾਰ ਕੌ ਸਮਾਪਤਿ ਕਰਤੇ ਹੁਏਉਪਕ੍ਰਮ ਮੇਹੀਉਪਸੰਹਾਰ ਦਿਖਾਵੇ ਹੈ ਬਾਵਨ ਇਤਿ,ਪੀਛੇ ਲਿਖੇ ਅਖਰੋਂਕੇ ਅਰਥ ਬਿਨਾ ਜਿਨ ਪੁਰਖੋਂਨੇ ਬਾ-ਵਨ ਅਖਰ ਜੋਰੇ,ਯਹ ਪੀਛੇ ਕਹੇ ਅਖਰ ਪੜਨੇ ਹੇਤ ਮੇਲੇਹੈਂ ਆਨ,ਔਰ ਅਰਥ ਕਾਮ ਪਦਾਰਥੋਂਕੇ ਜਾਨਨੇ ਹੇਤ ॥ ਔ ਇਨ ਅਖਰੋਂਸੇ ਇਨਕੇ ਸੱਚੇ ਅਰਥ ਏਕ ਅਖਰ ਬ੍ਰਹਮ ਕੋ ਨਹੀ ਪਛਾਨ ਸਕਿਆ ॥ ਤੌ ਅਖਰ ਪੜਨੇ ਮਾਤ੍ਰਸੇ ਜਨਮਾਦਿ ਵਿਕਾਰੋਂਸੇ ਰਹਿਤ ਨਹੀ ਹੋਵੇ॥ ਯਹੀ ਪ੍ਰਤਗਜਾ ਕਰ ਕਹੇ ਸਤ ਇਤਿ,ਏਹ ਸਤਕਾ ਸਬਦੁ, ਯਥਾਰਥ ਬਚਨ ਕਬੀਰ ਕਹੇਹੈ ਕੇਵਲ ਅੱਖਰ ਪੜਨੇਸੇ ਕਲਯਾਣ ਨਹੀ ਹੋਵੇ ॥ ਕਲਯਾਣ ਅਨਭੈ ਮੇ ਥਿਰ ਹੋਨੇਸੇ ਹੋਵੇਹੈ॥ ਯਾਤੇ ਕਲਯਾਣਕੀ ਚਾਹ ਵਾਲਾਜੋ ਪੁਰਖ ਪੰਡਿਤ ਹੋਇ, ਤਤ੍ਵ ਬਿਚਾਰ ਵਾਲੀ ਬੁਧੀ ਵਾਲਾ ਹੋਵੇ॥ ਭਾਵ ਇਨ ਅਖਰੋਂਸੇ ਏਕ ਅਖਰ ਪਰਮਾਤਮਾਕੇ ਜਾਨਨੇ ਵਾਲਾ ਹੋਵੇ ਸੋ ਅਨਭੈ ਰਹੇ ਪਰਮਾਤਮ ਗਯਾਨ ਵਿਖੇਹੀ ਬ੍ਰਿਤੀਕੋ ਜੋੜੇ ਰਹੇ ਬਯਵਹਾਰੋਂ ਮੇ ਬ੍ਰਿਤੀ ਨਾ ਜੋੜੇ ॥ ਭਾਵ ਹਮਾਰੇ ਮਤਮੈ ਸੋ ਪੰਡਤਹੈ ਜੋ ਸ਼ਾਸਤ੍ਰੋਂਕੇ ਪੜ ਕਰ ਬ੍ਰਹਮ ਗਯਾਨ ਯੁਕ੍ਤ ਹੋਵੇ॥ ਐਸਾ ਨਾ ਹੋਵੇ ਤਬ ਬਿਉਹਾਰੀ ਹੈ॥ ਸੋਈ ਕਹੇ ਪੰਡਿਤ ਇਤਿ,ਜੋ ਇਨ ਅਖਰੋਂਕੋ ਪੜ ਕਰ

ਅਖਰ ਸ੍ਵਰੂਪਕੇ ਅਨ ਭੌ ਕੋ ਨਹੀ ਪ੍ਰਾਪਤ ਹੂਆ॥ ਉਸ ਪੰਡਿਤਕੋ ਇਨ ਅਖਰੋਂਸੇ ਲੋਗੋਂਕਾ ਬਿਵਹਾਰਹੀ ਗ੍ਯਾਤ ਹੋਵੈਹੈ ਪਰਮਾਰਥ ਨਹੀ ਭਾਵ ਵਹੁ ਨਾਮਕਾ ਪੰਡਿਤ ਸ਼ਾਸਤ੍ਰ ਰੂਪੀ ਮਸਾਲ ਲੇਕਰ ਲੋਗਾਂਕੇ ਬਿਵਹਾਰ ਬਤਾਵਨੇ ਸੇ ਤਿਨਕੋਹੀ ਉਜਾਲਾ ਕਰੈਹੈ॥ ਆਪ ਅਗ੍ਯਾਨ ਰੂਪ ਅੰਧਕਾਰ ਮੈਂਹੀ ਰਹੈਹੈ॥ ਯਾਹੀਤੇ ਬਚਨਹੈ॥"ਜੋ ਜਾਨੈ ਮੈ ਕਥਨੀ ਕਰਤਾ॥ਬਿਆਪਾਰੀ ਬਸੁਧਾ ਜਿਉ ਫਿਰਤਾ॥"ਏਹੀ ਅਖਰ ਬਿਵ ਹਾਰਕੀ ਇਛਾ ਵਾਲੇ ਕੋ ਬਿਵਹਾਰ ਦੇਨੇ ਵਤ ਪਰਮਾਰਥੀਕਾ ਪ੍ਰਮਾਰਥ ਸਿਧ ਕਰੈਹੈ॥ ਸੋਈ ਕਹੇ ਗਿਆਨ ਇਤਿ ਗਿਆਨ ਵੇਤਕੋ, ਗ੍ਯਾਨਕੀ ਇਛ੍ਯਾ ਵਾਲੇ ਕੋ ਤਤੁ ਬੀਚਾਰੁ, ਬ੍ਰਹਮ ਬਿਚਾਰਕੀ ਪ੍ਰਾਪਤਿ ਕਰੈਹੈ॥ ਜਾਂਕੇ ਬਲਸੇ ਜਨਮਾਦਿ ਵਿਕਾਰਦੂਰ ਹੋਵੈਹੈ॥ ਯਾਹੀਤੇ ਅਖਰ ਕਾਮ ਧੇਨੂਹੈ॥ ਸੋਈ ਕਹੇ ਜਾਕੈ ਇਤਿ, ਜਾਕੈ ਜੀਅ,ਜਿਸ ਪੁਰਖਕੇ ਅੰਤਹ ਕਰਣਮੇ ਜੈਸੀ ਬੁਧਿ ਹੋਈ, ਜੈਸਾ ਬ੍ਯਵਹਾਰ ਕਾ ਵਾ ਪਰਮਾਰਥ ਕਾ ਗ੍ਯਾਨਹੈ ਕਬੀਰ ਕਹੇ ਸੋਈ,ਵਹੁ ਪੁਰਖ ਇਨ ਅਖਰੋਂਸੇ ਉਸੀ ਵਸਤੁ ਕੋ ਜਾਨ ਲੇਵੇਗਾ॥ ਭਾਵ ਬਿਵਹਾਰੀ ਬਿਵਹਾਰ ਜਾਨ ਲੇਵੈਹੈ॥ ਪਰਮਾਰਥੀ ਪਰਮਾਰਥ ਜਾਨ ਲੇਵੈਹੈਯਾਤੇ ਅਖਰ ਕਾਮ ਧੇਨੁ ਤੁਲ੍ਯਹੈਉੱਤਮਵਿਦ੍ਵਾਨੋਕਾਸਿਧਾਂਤਪੂਛੇ ਤਬਅਖ੍ਯਰ ਪੜਕੇ ਮਨੁਖਨਕੋ ਪਰਮਾਰਥ ਅਵਸ੍ਯ ਸਿੱਧ ਕਰਨਾ ਚਾਹੀਯੇ॥ ਬ੍ਯਵਹਾਰ ਪਰਾਰਬ-ਧ ਕੇ ਅਨੁਸਾਰ ਆਪਹੀ ਸਿਧ ਹੋਵੈਹੈ॥ ਇਤਿ ਬਾਵਨ ਅਖਰੀ॥ ੪੫॥

੧ ਓ ਸਤਿਗੁਰਪ੍ਰਸਾਦਿ॥ ਰਾਗੁ ਗਉੜੀ ਥਿਤੀ ਕਬੀਰਜੀਕੀ॥ ਸਲੋਕ॥ ਪੰਦ੍ਰਹ ਥਿਤੀ ਤੈ ਸਤ ਵਾਰ॥ ਕਹਿ ਕਬੀਰ ਉਰਵਾਰ ਨ ਪਾਰ॥ ਸਾਧਿਕ ਸਿਧ ਲਖੈ ਜਉ ਭੇਉ॥ ਆਪੇ ਕਰਤਾ ਆਪੇ ਦੇਉ॥੧॥ਥਿਤੀ॥ ਅੰਮਾਵਸ ਮਹਿ ਆਸ ਨਿਵਾਰਹੁ॥ ਅੰਤਰਜਾਮੀ ਰਾਮੁ ਸਮਾਰਹੁ॥ ਜੀਵਤ ਪਾਵਹੁ ਮੋਖ ਦੁਆਰ॥ ਅਨਭਉ ਸਬਦੁ ਤਤੁ ਨਿਜੁ ਸਾਰ॥੧॥ ਚਰਨਕਮਲ ਗੋਬਿੰਦਰੰਗੁ ਲਾਗਾ॥ ਸੰਤ ਪ੍ਰਸਾਦਿ ਭਏ ਮਨੁਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ॥੧॥ ਰਹਾਉ॥ ਪੂਰਬ ਅਖਰੋਂ ਸੇ ਉਪਦੇਸ਼ ਵਤ ਅਬ ਤਿਥੀਯੋਂ ਸੇਉਪਦੇਸ਼ ਕਰੈਹੈ॥ਜੈਸੇਆਨਲੋਕਅਪਨੇਬ੍ਯਾਵਹਾਰੋਂਕੀ ਸਿਧੀ ਹੇਤ ਸੋਲਾਤਿਥੀਯੋਂਮੇ

ਨਾਨਾ ਦੇਵਨ ਕਾ ਪੂਜਨ ਕਰੇ ਹੈ ਤੈਸੇ ਉਤਮ ਅਧਿਕਾਰੀ ਗਯਾਨਕੇ ਲਾਭ ਹੇਤ ਇਨ ਮੇ ਪ੍ਰਮੇਸ੍ਵਰ ਕਾ ਪੂਜਨ ਕਰੇ ॥ ਪ੍ਰਮੇਸ੍ਵਰ ਕਾ ਪੂਜਨ ਛੋਡਕੇ ਆਨਕਾ ਪੂਜਨ ਨਾ ਕਰੇ ਆਨਕਾ ਪੂਜਨ ਕਰਨੇ ਵਾਲੇ ਨਾ ਬ੍ਰਹਮ ਲੋਕ ਨਾ ਕੈਵਲਯ ਪਾਵੇਹੈ ਕੇਵਲ ਸੰਸਾਰ ਮੇਹੀ ਰਹੇ ਹੈ॥ ਯਹ ਕਹੇ ਪੰਦ੍ਰਾ ਇਤਿ, ਜੋ ਪੁਰਖ ਪ੍ਰਮੇਸ੍ਵਰਕਾ ਪੂਜਨ ਛੋਡਕੇ ਦੋਨੋ ਮੇ ਕਾਹੂ ਏਕ ਪਖਕੀ ਪੰਦ੍ਰਾ ਤਿਥੀਯੋਂਮੇ ਔ ਸਾਤਵਾਰੋਂ ਮੇ ਅਪਨੇ ਮਨੋਰਥੋਂਕੇ ਲਾਭ ਹੇਤ ਆਨ ਦੇਵ ਪੂਜੇ ਹੈ ਸੋ ਪੁਰਖ ਸੰਸਾਰ ਸਮੁਦ੍ਰ ਮੇਹੀ ਜਨਮ ਮ੍ਰਿਤ ਪਾਵਨਾ ਰੂਪ ਗੋਤੇ ਖਾਵੇਹੈ॥ ਕਬੀਰ ਕਹੇ ਹੈ ਨਾ ਵਹੁ ਪੁਰਖ ਉੱਤਮ ਉਪਾਸਨਾ ਕੀਯੇ ਬਿਨਾ ਉਰਵਾਰ, ਬ੍ਰਹਮ ਲੋਕਮੇ ਜਾਵੇਹੈ ਨ ਪਾਰ, ਮੁਕਤ ਹੋਕਰ ਪਰ ਬ੍ਰਹਮ ਭਾਵਕੋ ਪ੍ਰਾਪਤ ਹੋਵੇ ਹੈ॥ ਭਾਵ ਯਹ ਜੈਸੇ ਪੰਦਰਾਂ ਤਿਥੀਆਂ ਔ ਸਾਤ ਵਾਰੋਂਕਾ ਚਕ੍ਰ ਸਦਾ ਕਾਲ ਭ੍ਰਮਤਾ ਰਹੇਹੈ ॥ ਤੈਸੇ ਪਰਮੇਸ੍ਵਰਕਾ ਪੂਜਨ ਛੋਡਕੇ ਇਨਮੇ ਆਨ ਦੇਵਨ ਕਾ ਪੂਜਨ ਕਰਨੇ ਵਾਲੇ ਸਕਾਮੀ ਪੁਰਖ ਅਪਨੀ ਅਪਨੀ ਕਾਮਨਾਕੇ ਅਨੁਸਾਰ ਘਟੀ ਯੰਤ੍ਰ ਵਤ ਸੰਸਾਰ ਮੇ ਹੀ ਭਰਮੇ ਹੈਂ॥ ਮੁਕਤ ਨਹੀ ਹੋਵੇਂ॥ ਜੋ ਪੁਰਖ ਇਸ ਭੇਦਕੋ ਜਾਣਤੇਹੈਂ ਸੋ ਨਹੀ ਭ੍ਰਮਤੇ ॥ ਯਹ ਕਹੇ ਸਾਧਿਕ ਇਤਿ, ਜੋ ਸਾਧਿਕ, ਸਾਧਨੋਂ ਕੇ ਕਰਨੇ ਵਾਲੇ ਉਤਮ ਅਧਿਕਾਰੀ ਸਿਧ, ਕ੍ਰਿਤ ਕ੍ਰਿਤ ਹੂਏ ਗਯਾਨੀ ਸੰਤੋਂਸੇ ਉਪਦੇਸ਼ ਲੇਕਰ ਇਸ ਭੇਦਕੋ ਜਾਣਤੇ ਹੈਂ ਵਹੁ ਅਪਨੇ ਕੋ ਐਸਾ ਜਾਣੇਹੈਂ॥ ਸੋਈ ਕਹੇਂ ਆਪੇ ਇਤਿ, ਹਮ ਆਪਹੀ ਈਸ ਰੂਪਸੇ ਸ੍ਰਿਸ਼੍ਰੀ ਕੇ ਕਰਤਾ ਹੈਂ ਔ ਆਪੇ ਦੇਉ, ਆਪਹੀ ਤਿਸਕੇ ਪ੍ਰਕਾਸ਼ਕਹੈਂ॥ ਅਰਥਾਤ ਵਹੁ ਸਰਬਾਤਮਾ ਬ੍ਰਹਮ ਰੂਪਹੀ ਹੋਵੇਹੈ॥ ਯਾਂਤੇ ਤਿਨਕਾ ਸੰਸਾਰ ਚਕ੍ਰਮੇ ਪੜਨਾ ਨਹੀ ਹੋਵੇ ਔਰਭੀ ਜੋ ਕੋਈ ਤਿਨਕੇ ਸਮਾਨ ਸੰਸਾਰਸੇ ਛੂਟਨਾ ਚਾਹੇ ਸੋਪੁਰਖ ਸੋਲਾ ਤਿਥੀਯੋਂ ਮੇ ਪ੍ਰਥਮ ਅਮਾਵਸਮੇ ਯਹ ਸਾਧਨ ਕਰੇ॥ ਯਹ ਕਹੇ ਅੰਮਾਵਸ ਇਤਿ, ਕ੍ਰਿਸ਼ਨ ਪੱਖਕੇ ਅੰਤਮੇ ਅਮਾਵਸ ਆਵੇਹੈ ਸੁਕਲ ਕੇ ਅੰਤਮੈ ਪੂਰਨਮਾ ਆਵੇਹੈ॥ ਏਕ ਪਖਯਮੇ ਦੋਨੋਂ ਨਹੀ ਆਵੇਂ॥ ਯਾਂਤੇ ਅਮਾਵਸਿਸੇ ਪੁੰਨਿਯਾ ਪ੍ਰਯੰਤ ਵਾ ਪੁੰਨਿਯਾਸੇ ਅਮਾ-ਵਸ ਪ੍ਰਯੰਤ ਸੋਲਾਂ ਹੋਵੇਹੈ॥ ਇਨ ਸੋਲਾਂਕੇ ਮੱਧਮੇ ਗਯਾਨਕੀ ਇਛਾ ਵਾਲੇ ਪ੍ਰਥਮ ਅਮਾਵਸ ਮੈ ਯਹ ਪੂਜਨ ਕਰੋ ਜੋ ਤੀਬਰ ਵਾ ਤਰ ਤੀਬਰ ਵੈਰਾਗਯ ਧਾਰਕੇ ਇਸ ਲੋਕਸੇ ਲੇ ਬ੍ਰਹਮ ਲੋਕ ਪ੍ਰਯੰਤ ਕੇ ਨਿਖਲ ਪਦਾਰਥੋਂਕੀ ਆਸਾ ਤਯਾਗੋ॥ ਔ ਆਸਾ ਤਯਾਗਕੇ ਈਸਕੀ ਸਿਮ੍ਰਣ ਭਕਤੀ ਕਰੋ॥ ਯਹ ਕਹੇ ਅੰਤਰ ਇਤਿ, ਅੰਤਰ ਜਾਮੀ, ਜੋ ਸਰਬਕੇ ਹ੍ਰਿਦਯੋਂਕੇ ਪ੍ਰੇਰਣੇ ਵਾਲਾ ਰਾਮਹੈ ਤਿਸਕਾ ਸਿਮਰਣ ਕਰੋ॥ ਐਸੇ ਵੈਰਾਗ ਸਹਿਤ ਸਿਮਰਣ ਸੇ ਤੁਮ ਗਯਾਨ ਰੂਪ ਫਲ ਪਾਵੋਗੇ॥ ਸੋਈ ਕਹੇ ਜੀਵਤ ਇਤਿ,

ਜੀਵਤ, ਪ੍ਰਾਣ ਬਿਯੋਗ ਸੇ ਪਹਿਲੇਹੀ ਇਸ ਲੋਕਮੇ ਪਾਵੇਗੇ ਮੋਖ ਦੁਆਰ, ਮੁਕਤੀ ਕਾ ਦਰਵਾਜਾ ਅਪਰੋਖ ਅਨਭਉ ਜਿਸ ਅਨਭਵ ਸੇ ਤੁਮਕੋ ਮਿਲੇਗਾ ਸਬਦੁ ਤਤੁ, ਬ੍ਰਹਮ ਤਤੁ ਨਿਜੁ,ਅਪਨਾ ਆਪ ਜਾਨਕੇ ਸਾਰ,ਸ੍ਰੇਸ਼ਟ ॥ ੧ ॥ ਐਸਾ ਅਨਭਵ ਕਿਸ ਕੋ ਹੋਵੇਹੈ ਯਹ ਆਸਿਕਾ ਕਰ ਕਹੇ ਚਰਨ ਇਤਿ, ਜਿਨਕਾ ਗੋਬਿੰਦਕੇ ਚਰਨ ਕਵਲੋਮੈ ਰੰਗ,ਪ੍ਰੇਮ ਲਾਗਾਹੈ ॥ ਪੁਨਾ ਸੰਤ ਪ੍ਰਸਾਦਿ, ਮਹਾਤਮਾਕੀ ਦਯਾਸੇ ਮਨੁ ਨਿਰਮਲ, ਅੰਤਹ ਕਰਣ ਸੁਧ ਹੋ ਗਯਾਹੈ ਔ ਸੁਧ ਚਿਤ ਕਰ ਹਰਿ ਕੀਰਤ, ਪ੍ਰਮੇਸ੍ਵਰ ਕੀ ਕੀਰ ਤਨ ਭਕਤੀਮੇ ਅਨਦਿਨੁ ਜਾਗਾ, ਦਿਨ ਦਿਨ ਮੇ ਸਾਵਧਾਨ ਰਹੇ ਹੈ ਤਿਨਕੋ ਉਕ੍ਤ ਰੀਤਿਕਾ ਅਨਭਵ ਹੋਵੇਹੈ ॥ ੧ ॥

**ਪਰਵਾ ਪ੍ਰੀਤਮ ਕਰਹੁ ਬੀਚਾਰੁ ॥ ਘਟ ਮਹਿ ਖੇਲੈ ਅਘਟ ਅਪਾਰ ॥ ਕਾਲ ਕਲਪਨਾ ਕਦੇ ਨ ਖਾਇ॥ ਆਦਿ ਪੁਰ ਖ ਮੈ ਰਹੇ ਸਮਾਇ ॥ ੨ ॥** ਤਾਤੇ ਐਸੇ ਅਨਭਵਕੇ ਹੇਤ ਹੇ ਜਿਗਜਾਸੂਯੋ ਤੁਮਭੀ ਉਪਾਇ ਕਰੋ ॥ ਯਹ ਪਰਵਾਮੇ ਪੂਜਨ ਕਰਨਾ ਬਤਾਵੇ ਪਰਵਾ ਇਤਿ, ਪਰਵਾ ਤਿਥਿਮੇ ਯਹ ਪੂਜਨ ਕਰੋ ਜੋ ਪ੍ਰੀਤਮ, ਅਪਨੇ ਪਰਮ ਪ੍ਰਿਯ ਪ੍ਰਮੇਸ੍ਵਰਕਾ ਬੀਚਾਰੁ, ਚਿੰਤਨ ਕਰੋ ਯਹੀ ਏਕਮਮੇ ਪੂਜਨ ਸ੍ਰੇਸ਼੍ਟ ਹੈ॥ ਪ੍ਰੀਤਮਕੇ ਬਿਚਾਰਕਾ ਸ੍ਵਰੂਪ ਕਹੇ ਘਟ ਇਤਿ, ਘਟ ਮਹਿ ਖੇਲੈ,ਨਿਖਲ ਸਰੀਰੋਂ ਮੇ ਵਹੀ ਚੇਸ਼੍ਟਾ ਕਰੇ ॥ ਔ ਵਾਸਤਵਸੇ ਵਹ ਸ੍ਵਰੂਪ ਸਦਾ ਅਘਟ, ਨਿਖਲ ਕ੍ਰਿਯਾਸੇ ਹੀਨ ਅਕ੍ਰਿਯ ਹੈ ॥ ਔ ਅਪਾਰ, ਦੇਸ ਕਾਲੋਂ ਕੇ ਭੇਦਸੇ ਰਹਿਤ ਬਿਭੁ ਔ ਨਿਤ੍ਯ ਰੂਪਹੈ॥ ਯਹ ਤਿਸਕੇ ਬਿਚਾਰਕਾ ਸ੍ਵਰੂਪ ਹੈ ॥ ਔ ਜੋ ਪੁਰਖ ਅਸੇ ਸ੍ਵਰੂਪਕਾ ਬਿਚਾਰ ਕਰੇਹੈ ਸੋ ਮੁਕਤੀ ਪਾਵੇਹੈ ॥ ਯਹ ਕਹੇ ਕਾਲਇਤਿ, ਤਿਨਕੋ ਕਾਲ ਕਲਪਨਾ, ਕਾਲਕੀ ਰਚਨਾਂ ਕਬੀ ਨਹੀ ਮਾਰੇਹੈ ॥ ਕਾਹੇਤੇ ਵਹ ਪੁਰਖ ਜੀਵੱਤ ਭਾਵਕੋ ਦੂਰ ਕਰਕੇ ਤਨਕੇ ਹੋਤੇਹੀਂ ਆਪਕੋ ਅਦੇਹ ਜਾਨਕੇ ਆਦ ਪੁਰਖ ਪ੍ਰ ਮਾਤਮਾ ਮੈ ਸਮਾਧ ਰਹੇਹੈ ਯਾਹੀਤੇ ਕਾਲ ਨਹੀ ਮਾਰੇ ਹੈ॥ ੨ ॥

**ਦੁਤੀਆ ਦੁਹ ਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥ ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥ ੩ ॥** ਦੁਤੀਯਾ ਤਿਥੀ ਸੇ ਪੂਜਨ ਯਹੀਹੈ ਜੋ ਦੁਹ ਕਰਿ ਜਾਨੈ, ਜਾਨਨੇ ਕੋ ਕਠਨ ਵਸਤ ਹੈ ਤਿਸਕੋ ਅਪਨੇ ਅੰਗ,ਸਰੀਰ ਮੇ ਬਿਬੇਕ ਸੇ ਪ੍ਰਿਥਕ ਕਰ

ਨਿਸਚੇ ਕਰੋ ॥ ਜਾਨਨੇ ਕੀ ਕਠਨਤਾ ਮੈ ਹੇਤੁ ਕਹੇ ਮਾਇਆ ਇਤਿ, ਮਾਇਆ ਅਗਯਾਨ ਔ ਤਿਸਕਾ ਆਸ੍ਰਯ ਬ੍ਰਹਮ ਯੇ ਦੋਨੋ ਅਪਨੇ ਸੰਪੂਰਨ ਕਾਰਯੋਂ ਕੇ ਸਾਥ ਰਮੇ ਹੂਏਹੈਂ ਜੈਸੇ ਅਪਨੇ ਕਾਰਯੋਂ ਮੇ ਮ੍ਰਿਤਕਾ ਰਮੀ ਹੂਈ ਹੈ ॥ ਯਾਤੇ ਮਾਯਾ ਔ ਮਾਯਾਕੇ ਕਾਰਯੋਂਸੇ ਬ੍ਰਹਮ ਕਾ ਪ੍ਰਿਥਕ ਕਰ ਜਾਨਨਾ ਕਠਨ ਹੈ ॥ ਪਰੰਤੁ ਐਸੇ ਬਿਬੇਕ ਕਰਨੇ ਸੇ ਤਿਸ ਜਾਨਨੇ ਕਾ ਲਾਭ ਹੋਵੈਹੈ ॥ ਸੋਈ ਕਹੇ ਨਾ ਓਹ ਇਤਿ,ਨਾ ਓਹੁ ਬਢੈ,ਨਾ ਵਹੁ ਅਪਨਾ ਨਿਜ ਰੂਪ ਪਰਮਾਤਮਾ ਬਢੇ ਬ੍ਰਿਧੀ ਰੂਪ ਬਿਕਾਰ ਕੋ ਪ੍ਰਾਪਤ ਹੋਵੇ ਹੈ ਨ ਘਟਤਾ ਜਾਇ, ਨਾ ਖੀਣਤਾਕੋ ਪ੍ਰਾਪਤ ਹੋਵੈਹੈ ॥ ਭਾਵ ਜਨਮਾਦਿ ਖਟ ਬਿਕਾਰੋਂ ਸੇ ਰਹਿਤ ਹੈ ॥ ਅਰ ਅਕੁਲ, ਕਲੇਸੋਂਸੇ ਰਹਿਤ ਹੈ ਨਿਰੰਜਨ, ਨਿਰ ਦੁਖ ਹੈ ਯਾਹੀਤੇ ਵਹ ਪਰਮਾਤਮਾ ਏਕੈ ਭਾਇ, ਸੈਂਧਵ ਵਤ ਤੀਨੋਂ ਕਾਲੋਂਮੇ ਏਕ ਰਸ ਹੈ ॥ ੩ ॥

**ਤ੍ਰਿਤੀਆ ਤੀਨੇ ਸਮ ਕਰਿ ਲਿਆਵੈ॥ ਆਨੰਦ ਮੂਲ ਪਰਮ ਪਦੁ ਪਾਵੈ ॥ ਸਾਧ ਸੰਗਤਿ ਉਪਜੈ ਬਿਸ੍ਵਾਸ॥ ਬਾਹਰਿ ਭੀਤਰਿ ਸਦਾ ਪ੍ਰਗਾਸ ॥੪ ॥**

ਪੁਨਾ ਤਾਕੀ ਪ੍ਰਾਪਤੀ ਹੇਤ ਤ੍ਰਿਤੀਆ ਦ੍ਵਾਰੇ ਕਹੇ ਹੈ ਤ੍ਰਿਤੀਆ ਇਤਿ, ਤ੍ਰਿਤੀਆ ਮੇ ਯਹ ਪੂਜਨ ਕਰੇ ਜੋ ਜਾਗ੍ਰਤਾਦਿ ਤੀਨੋਂ ਓਰਸੇ ਬ੍ਰਿਤੀ ਕੋ ਸਮ ਕਰਿ, ਹਟਾਇ ਕਰ ਤੁਰੀਆ ਸ੍ਵਰੂਪ ਕੀ ਓਰ ਲਿਆਵੇ॥ ਜਿਸ ਕੀ ਓਰ ਲਿਆਵਨੇ ਸੇ ਆਨੰਦ ਮੂਲ, ਸੰਪੂਰਣ ਆਨੰਦੋਂ ਕਾ ਮੂਲ ਜੋ ਬ੍ਰਹਮਾ ਨੰਦ ਹੈ॥ ਤਿਸ ਪਰਮ ਪਦੁ, ਪਰਮ ਥਾਨ ਕੋ ਅਧਿਕਾਰੀ ਪ੍ਰਾਪਤ ਹੋਵੇ॥ ਪਰੰਤੁ ਐਸੇ ਥਾਨਮੇ ਸਾਧ ਸੰਗਤਿ,ਸੰਤੋਂਕੇ ਸੰਗਸੇ ਬਿਸ੍ਵਾਸ, ਭਰੋਸਾ ਉਪਜੇ ਹੈ॥ ਜਿਸ ਭਰੋਸੇਸੇਂ ਬਾਹਰਿ, ਬ੍ਰਹਮਾਂਡਮੇ ਔ ਭੀਤਰਿ,ਪਿੰਡ ਮੈ ਸਦਾ ਬ੍ਰਹਮਕਾ ਪ੍ਰਗਾਸ, ਗਯਾਨ ਹੋਵੈਹੈ ॥ ੪ ॥

**ਚਉਥਹ ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥ ਜਲ ਥਲ ਮਾਹੇ ਆਪਹਿ ਆਪ॥ ਆਪੈ ਜਪਹੁ ਆਪਨਾ ਜਾਪ ॥ ੫ ॥**

ਚੌਥਮੇ ਯਹ ਪੂਜਨ ਕਰੋ ਜੋ ਚੰਚਲ ਮਨ ਵਿਖਯੋਂ ਮੈ ਚਲਾਇ ਮਾਨ ਹੋਵੇ ਹੈ॥ ਤਿਸਕਾ ਸੰਜਮਸੇ ਰੋਕਣਾ ਕਰੋ ॥ ਔ ਰੋਕਕੇ ਕਾਮ ਕਰੋਧਾਦਿ ਆਸੁਰ ਸੰਪਦਾ ਸੰਗ ਕਬੀ ਨਾ ਬੈਠਨਾ ਕਰੋ॥ ਭਾਵ ਕਬੀ ਚਿਤਮੇ ਇਨਕਾ ਨਿਵਾਸ ਮਤ ਹੋਨੇ ਦੇਵੋ॥ ਜਲੋ ਥਲੋਂ ਮੇਂ ਸਾਰੇ ਜੋ ਪੂਰਣ ਹੈ ਆਪਹਿ, ਈਸ੍ਵਰ ਤਿਸਕੋ ਆਪ, ਅਪਨਾ ਆਪ ਜਾਨੋ॥ ਔਰ ਐਸੇ ਏਕ ਜਾਨਕੇ ਆਪੇ ਜਪਹੁ, ਆਪ ਈਸ੍ਵਰ ਰੂਪ ਭਏ ਜਪੋ ਅਪਨੇ ਨਾਮੋਂਕੇ ਜਾਪਕੋ ॥ ੫ ॥

**ਪਾਚੈ ਪੰਚ ਤਤ ਬਿਸਥਾਰ॥ ਕਨਿਕ ਕਾਮਨੀ ਜੁਗ ਬਿਉਹਾਰ ॥ ਪ੍ਰੇਮ ਸੁਧਾ ਰਸੁ ਪੀਵੈ ਕੋਇ॥ ਜਰਾ ਮਰਣੁ ਦੁਖ ਫੇਰਿ ਨ ਹੋਇ॥ ੬ ॥**

ਪੰਚਮੀ ਮੇ ਐਸੇ ਚਿੰਤਨ ਕਰਨਾ ਪੂਜਨ ਕਰੋ ਸੋਈ ਕਹੇ ਪਾਚੈ ਇਤਿ, ਪੰਜ ਤਤੋਂ ਕਰ ਰਚਿਤ ਜਿਤਨਾ ਏਹੁ ਪ੍ਰਪੰਚਕਾ ਬਿਸਥਾਰ ਹੈ ਇਸਕੇ ਬੀਚਮੈ ਕਨਿਕ ਕਾਮਨੀ, ਸੁਵਰਣ ਇਸਤ੍ਰੀ ਇਨ ਦੋਨੋਂਕੇ ਗ੍ਰਹਣ ਹੇਤ ਨਿਖਲ ਜੀਵੋਂਕੇ ਚਿਤ ਕੀ ਬਿਉਹਾਰ, ਚੇਸ੍ਟਾ ਹੋਰਹੀ ਹੈ ॥ ਇਨਕੀ ਓਰਸੇ ਚਿਤ ਕੋ ਹਟਾਇ ਕਰ ਪ੍ਰੇਮ ਸੁਧਾ ਰਸੁ ਪ੍ਰਮੇਸ੍ਰ ਕਾ ਪ੍ਰੇਮ ਰੂਪੀ ਜੋ ਏਕ ਅੰਮ੍ਰਿਤ ਰਸ ਹੈ ਇਸਕੋ ਕੋਈ ਵਿਰਲਾਹੀ ਪੀਵੇ ਹੈ ॥ ਜੋ ਪੀਵੇ ਹੈ ਤਿਸਕੋ ਜਰਾ, ਬ੍ਰਿਧ ਅਵਸਥਾ ਕਾ ਦੁਖ ਪੁਨਾ ਮਰਣ ਕਾਲ ਕਾ ਜੋ ਅਤਯੰਤ ਦੁਖ ਹੈ ਜਿਸ ਕੀ ਨਿਬ੍ਰਤੀ ਹੇਤ ਦਸਮ ਗੁਰੂ ਜੀ ਨੇ "ਮਰਨ ਕਾਲ ਕਾ ਤ੍ਰਾਸ ਨਿਵਰੀਐ" ਐਸੇ ਚੌਪਈ ਮੇ ਪ੍ਰਾਰਥਨਾ ਕਰਨੀ ਕਹੀ ਹੈ॥ ਸੋ ਦੇਹ ਤਯਾਗਨੇ ਸੇ ਪੀਛੇ ਕਬੀ ਨਹੀ ਹੋਵੇ ॥ ੬ ॥

**॥ ਛਠਿ ਖਟੁ ਚਕ੍ਰ ਛਹੂ ਦਿਸ ਧਾਇ॥ ਬਿਨੁ ਪਰਚੈ ਨਹੀ ਥਿਰਾ ਰਹਾਇ॥ ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥**

ਛਠ ਮੈਂ ਐਸੇ ਪੂਜਨ ਕਰੋ ਯਹ ਕਹੇ ਛਠ ਇਤਿ, ਚਕ੍ਰ ਸਮੁਦਾਯ ਕਾ ਨਾਮ ਹੈ॥ ਯਾਂਤੇ ਖਟੁ ਚਕ੍ਰ ਪਾਂਚ ਗਯਾਨ ਇੰਦ੍ਰੇ ਏਕ ਮਨ ਕਾ ਜੋ ਸਮੁਦਾਯ ਹੈ ਸੋ ਜੀਵੋਂਕੇ ਅਪਨੇ ਅਪਨੇ ਵਿਖਯੋਂ ਮੇਂ ਪੜੇ ਦੌੜਤੇ ਹੈਂ ॥ ਗੁਰੁ ਉਪਦੇਸ ਕੇ ਪਰਚੇ ਬਿਨਾਂ ਥਿਰ ਨਹੀਂ ਰਹਿਤੇ ਯਾਤੇ ਇਨ ਕੋ ਰੋਕਨੇ ਹੇਤ ਗੁਰੁ ਉਪਦੇਸ ਦ੍ਵਾਰਾ ਦੁਬਿਧਾ, ਦ੍ਵੰਦ ਭਾਵਾਦਿਕ ਆਸਰ ਸੰਪਦ ਕੋ ਮੇਟ ਕਰ ਖਿਮਾਦਿਕ ਦੈਵੀ ਗੁਣਾਂ ਕੋ ਗ੍ਰਹਣ ਕਰੋ ॥ ਤਾਂਤੇ ਫਲ ਤੁਮ ਕੋ ਕਰਮਾਦਿ ਦੁਆਰੇ ਹੋਨੇ ਵਾਲੇ ਦੁਖ ਨਹੀਂ ਹੋਵੇਂਗੇ ॥ ਯਹ ਕਹੇ ਕਰਮ ਇਤਿ ਕਰਮ ਧਰਮ ਕੀ ਵਿਹਿਤ ਨਿਖਿਧ ਕਰਮ ਜਨਜ ਧਰਮਾ ਧਰਮ ਸੇ ਦੇਹ ਧਾਰਕੇ ਹੋਨੇ ਵਾਲੇ ਅਧਯਾਤਮਾਦਿ ਦੁਖੋਂ ਕੀ ਪੁਨਾ ਜਨਮ ਮਰਨ ਕੀ ਸੂਲ ਨ ਸਹਹੁ ਪੀੜਾ ਨਹੀਂ ਸਹਾਰਹੁਗੇ ॥ ੭ ॥

**ਸਾਤੈ ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ ਲੇਹੁ ਪਰਵਾਣਿ ॥ ਛੂਟੈ ਸੰਸਾ ਮਿਟਿ ਜਾਹਿ ਦੁਖ॥ ਸੁੰਨ ਸਰੋਵਰਿ ਪਾਵਹੁ ਸੁਖ॥੮॥**

ਸਪ੍ਤਮੀ ਮੇ ਯਹ ਪੂਜਨ ਕਰੋ ਜੋ ਸਤਿ ਕਰਿ ਬਾਚਾ ਜਾਣਿ, ਸਤ ਗੁਰੋਂ ਕੇ ਬਚਨੋਂ ਕੋ ਸੱਚੇ ਕਰਕੇ ਜਾਣੋ॥ ਐ ਸਚੇ ਜਾਣ ਕੇ ਤਿਨੋਂ ਕੇ ਬਚਨੋਂ ਦ੍ਵਾਰੇ ਅਤਮ, ਆਪਨੇ

ਆਪਕੋ ਰਾਮ ਰੂਪ ਹੀ ਪਰਵਾਣਿ, ਨਿਸਚੇ ਕਰ ਲੇਵੇ ॥ ਐਸੇ ਨਿਸਚੇ ਕਾ ਫਲ ਤੁਮ ਕੋ ਸੰਸਯਾਦਿਕੋਂ ਕੀ ਨਿਬ੍ਰਿਤੀ ਹੋਵੇਗੀ ॥ ਸੋਈ ਕਹੇ ਛੂਟੈ ਇਤਿ,ਛੂਟੈ ਸੰਸਾ, ਦੂਰ ਹੋਜਾਵੇਗਾ ਚਿਤ ਸੇ ਸਭ ਸੰਦੇਹ ॥ ਔ ਤਿਨ ਕੇ ਨਾਸ ਹੋਨੇ ਕਰ ਮਿਟ ਜਾਵੇਂਗੇ ਸੰਪੂਰਣ ਅਧਜਾਤਿਮਾਦਿਕ ਖੇਦ ਔ ਸੰਸੇ ਖੇਦੋਂ ਕੋ ਮਿਟਾਇ ਕੇ ਸੁੰਨ ਸਰੋਵਰਿ, ਅਫੁਰ ਮਹਾ ਸਮੁਦ੍ਰ ਰੂਪ ਬ੍ਰਹਮ ਮੇ ਮਿਲ ਪਾਵਹੁਗੇ ਸੁਖੁ,ਪਰਮਾਨੰਦਕੋ ॥ ੮ ॥

**ਅਸਟਮੀ ਅਸਟ ਧਾਤ ਕੀ ਕਾਇਆ ॥ ਤਾ ਮਹਿ ਅਕੁਲ ਮਹਾ ਨਿਧ ਰਾਇਆ॥ਗੁਰ ਗਮ ਗਿਆਨ ਬਤਾਵ ਭੇਦ॥ ਉਲਟਾ ਰਹੈ ਅਭੰਗ ਅਛੇਦ ॥ ੯॥** ਅਸ੍ਰਮੀ ਮੇ ਆਤਮ ਪੂਜਨ ਕਾ ਫਲਕਹੇ ਅਸਟਮੀ ਇਤਿ ਅਸਟ ਧਾਤੁ ਕੀ,ਰਸ,ਰੁਧਿਰ,ਮਾਸ,ਮੇਦ,ਅਸਥਿ,ਮੱਜਾ, ਸੁਕ੍ਰ,ਓਜ ਇਨ ਆਠ ਧਾਤੁਯੋਂ ਕਾ ਵਾ ਪ੍ਰਕ੍ਰਿਤ ਮਹਤਤ੍ਵ ਤ੍ਰਿਧਾ ਹੰਕਾਰ ਪੰਚ ਤਨ ਮਾਤ੍ਰਾ ਇਨ ਆਠ ਧਾਤੁਯੋਂ ਕਾ ਸਰੀਰ ਹੈ ॥ ਤਾਮਹਿ, ਤਿਸ ਅਸ੍ਰ ਧਾਤੁਯੋਂ ਕੇ ਸਰੀਰ ਮੈ ਇੰਦ੍ਰਯ ਪ੍ਰਾਣ ਅੰਤਹ ਕਰਣ ਸਭ ਕੋ ਚੇਸਟਾ ਕਰਾਵਨੇਵਾਲਾ ਅਕੁਲ,ਕੁਲ ਜਾਤੀ ਹੀਨ ਮਹਾ ਨਿਧਿ, ਪਰਮ ਬਿਭੂਤੀ ਰੂਪ ਸਰਬ ਕਾ ਰਾਜਾ ਪਰਮਾਤਮਾ ਹੈ ॥ ਤਿਸ ਕੀ ਪ੍ਰਾਪਤੀ ਕਾ ਮਾਰਗ ਗੁਰੁ ਬਤਾਵੇ ਹੈ ਯਹ ਕਹੇ ਗੁਰ ਇਤਿ, ਗੁਰ ਗਮਜ ਕੇ ਥਾਨ ਮੇ ਗੁਰਗਮ ਪਦ ਗੁਰੂ ਸੇ ਮਿਲਨੇ ਯੋਗਜ ਗਜਾਨ ਕੋ ਕਹੇ ਹੈ ॥ ਯਾਤੇ ਅਪਨੇ ਸੇ ਗਮਜ ਪ੍ਰਾਪਤ ਹੋਨੇ ਯੋਗਜ ਗਜਾਨ ਰੂਪ ਭੇਦ,ਭੇਤ ਭਾਵਮਰਮ ਕੋ ਜਬ ਗੁਰੁ ਜਿਸ ਪੁਰਖ ਕੋ ਬਤਾਵੇ ਹੈ॥ ਤਬ ਵੁਹ ਪੁਰਖ ਉਲਟਾ, ਸੰਸਾਰ ਕੀ ਓਰ ਸੇ ਬ੍ਰਿਤੀ ਕੋ ਹਟਾਯ ਕੇ ਅਭੰਗ, ਅਗਨਿ ਜਲ ਪਵਨ ਸੇ ਨਾ ਜਲਨੇ ਗਲਨੇ ਉਡਨੇ ਵਾਲੇ ਔ ਅਛੇਦ, ਸਸਤ੍ਰ ਸੇ ਨ ਕਟਿਆ ਜਾਨੇ ਵਾਲੇ ਬ੍ਰਹਮ ਕਾ ਰੂਪ ਹੂਆ ਤਾਮੇ ਰਹੇ ਹੈ ॥ ੯ ॥

**ਨਉਮੀ ਨਵੈ ਦੁਆਰ ਕਉ ਸਾਧਿ॥ ਬਹਤੀ ਮਨਸਾ ਰਾਖਹੁ ਬਾਂਧਿ ॥ ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥ ੧੦ ॥** ਗੁਰੁ ਭੀ ਐਸਾ ਭੇਤ ਉਸਕੋ ਬਤਾਵੇ ਹੈਂ ਜੋਪੁਰਖ ਸਾਧਨੋਂ ਵਾਲਾ ਹੋਵੇ ਯਹ ਕਹੇ ਨਉਮੀ ਇਤਿ, ਨਉਮੀ ਮੇ ਯਹ ਪੂਜਨ ਕਰੋ ਜੋ ਦਮ ਸਾਧਨ ਹੇਤ ਇੰਦ੍ਰਯੋਂਕੇ ਠਿਕਾਨੇ ਨਵੋ ਦੁਆਰਿਔਂ ਕੋ ਸਾਧਿ, ਸੰਯਮ ਸੇ ਰੋਕੋ ॥ ਔ ਸਮਸਾਧਨ ਹੇਤ ਬਹਤੀ ਮਨਸਾ, ਪ੍ਰਵਾਹ ਰੂਪ ਸੇ ਪਾਚੋਂ ਗਜਾਨ ਇੰਦ੍ਰਯੋਂ ਕੇ ਮਾਰਗੋਂ ਸੇ ਚਲਤੀ

ਮਨ ਕੀ ਬ੍ਰਿਤੀਯੋਂ ਕੋ ਭੀ ਰੋਕ ਰਖੇ ॥ ਔ ਮਨ ਮੇਂ ਮੁਕਤੀ ਮਾਰਗ ਕੇ ਬਿਰੋਧੀ ਜੇਤੇ ਆਸਰ ਸੁਭਾਵ ਲੋਭ ਮੋਹਾਦਿ ਹੈਂ ਤਿਨ ਸਭ ਕੋ ਸੰਤੋਖਾਦਿ ਦੈਵ ਗੁਣ ਧਾਰ ਕੇ ਭੂਲ ਜਾਵੋ ॥ ਜਬ ਪੂਰਬ ਕਹੀ ਰੀਤਿ ਕੇ ਇੰਦ੍ਰਯ ਅੰਤਹ ਕਰਣ ਕੇ ਨਿਰੋਧ ਔ ਆਸਰ ਸੁਭਾਵੋਂ ਕੇ ਤ੍ਯਾਗ ਸੇ ਆਤਮ ਗ੍ਯਾਨ ਪਾਵੋਗੇ ॥ ਤਬ ਤਾਕੇ ਪ੍ਰਭਾਵ ਸੇ ਤੁਮ ਕਬੀ ਨਹੀਂ ਮਰੋਗੇ ॥ ਸੋਈ ਕਰ ਜੁਗੁ ਇਤਿ, ਜੁਗੁ ਜੁਗੁ ਜੀਵਹੁ, ਗ੍ਯਾਨ ਕੇ ਪ੍ਰਤਾਪ ਸੇ ਪ੍ਰਮਾਦਿ ਰੂਪ ਮ੍ਰਿਤ ਕੇ ਦੂਰ ਕਰਨੇ ਸੇ ਤੁਮ ਸਦਾ ਹੀ ਜੀਵੋਗੇ ॥ ਅਰ ਬਿਖ ਰੂਪਬਿਬਿਖਯੋਂ ਕੇ ਤ੍ਯਾਗ ਸੇ ਬੰਧਕੋ ਦੂਰ ਕਰ ਅਮਰ ਫਲ ਖਾਹੁ, ਜਿਸਕਾ ਨਾਸ ਨਹੀ ਐਸਾ ਮੁਕਤੀ ਰੂਪ ਫਲ ਖਾਵੋਗੇ ॥ ੧੦ ॥

**॥ ਦਸਮੀ ਦਹ ਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ ॥ ਜੋਤਿ ਸਰੂਪੀ ਤਤੁ ਅਨੂਪ ॥ ਅਮਲ ਨ ਮਲ ਨ ਛਾਹ ਨਹੀ ਧੂਪ ॥ ॥ ੧੧ ॥** ਦਸਮੀ ਮੇਂ ਆਤਮ ਪੂਜਨ ਕਾ ਲਾਭ ਕਹੇ ਦਸਮੀ ਇਤਿ ਦਸਮੀ ਮੇਂ ਆਤਮ ਪੂਜਨ ਕਾ ਯਹ ਫਲ ਜਾਨੋ ਜੋ ਤਾਕੇ ਪ੍ਰਭਾਵ ਸੇ ਆਤਮਾ ਕਾ ਲਾਭ ਹੋਨੇ ਸੇ ਵਿਦ੍ਵਾਨ ਕੋ ਦਸੋ ਦਿਸਾ ਮੈਂ ਆਨੰਦ ਹੋਵੈ ਹੈ ॥ ਆਨੰਦ ਹੋਨੇ ਮੇਂ ਹੇਤੁ ਕਹੇ ਛੂਟੈ ਇਤਿ, ਛੂਟੈ ਭਰਮੁ, ਗ੍ਯਾਨ ਕੇ ਪ੍ਰਭਾਵਸੇ ਛੂਟੈ, ਦੂਰ ਹੋਵੇ ਹੈ ਪੰਚ ਪ੍ਰਕਾਰ ਕੇ ਭਰਮ ॥ ਔ ਮਿਲੇ ਹੈ ਗੋਬਿੰਦ, ਵੇਦ ਪ੍ਰਤਿਪਾਦ੍ਯ ਪ੍ਰਮੇਸ੍ਵਰ ॥ ਗੋਬਿੰਦ ਕਾ ਸ੍ਵਰੂਪ ਕਹੇ ਜੋਤਿ ਇਤਿ, ਜੋਤਿ ਸਰੂਪੀ, ਵਹੁ ਗੋਬਿੰਦ ਜੋਤਿ ਪ੍ਰਕਾਸ ਰੂਪ, ਤਤੁ ਬ੍ਰਹਮ ਹੈ ਔ ਗੁਣ ਕਰਮ ਜਾਤੀ ਅਵਯਵੋਂ ਸੇ ਹੀਨ ਹੈ ॥ ਯਾਂਤੇ ਇਨ ਧਰਮੋਂ ਸੇ ਕਾਹੂ ਕੇ ਸਮਾਨ ਨਾ ਹੋਨੇ ਸੇ ਅਨੁਪਮਹੈ ॥ ਪੁਨਾ ਕੈਸਾ ਹੈ ਗੋਬਿੰਦ ਅਮਲ, ਨਿਰਮਲ ਹੈ ਜਿਸਤੇ ਤਿਸਮੇ ਨ ਮਲਨ, ਨਹੀ ਅਵਿਦ੍ਯਾ ਰੂਪ ਮਲ ਪੁਨਾ ਛਾਹ, ਸੀਤਲ ਰੂਪ ਹੈ ॥ ਜਿਸਤੇ ਤਿਸ ਮੇਂ ਨ ਧੂਪ, ਨਹੀਂ ਅਧ੍ਯਾਤਮਾਦਿ ਤੀਨੋਂ ਤਾਪ ॥ ਅਥਵਾ ਅਮਲਤਾ ਔ ਮਲਨਤਾ ਆਦਿਕ ਦ੍ਵੰਦ ਭਾਵੋਂ ਸੇ ਰਹਿਤ ਹੈ ॥ ੧੧ ॥

**ਏਕਾਦਸੀ ਏਕ ਦਿਸ ਧਾਵੈ ॥ ਤਉ ਜੋਨੀ ਸੰਕਟ ਬਹੁਰਿ ਨ ਆਵੈ ॥ ਸੀਤਲ ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ ਪਾਇਆ ਨੀਰਾ ॥ ੧੨ ॥** ਏਕਾਦਸ਼ੀ ਮੇਂ ਯਹੀ ਪੂਜਨ ਕਰੇ ਜੋ ਏਕ ਦਿਸ ਧਾਵੇ, ਦ੍ਵੰਦਾਤੀਤ ਪ੍ਰਮੇਸ੍ਵਰ ਕੀ ਓਰ ਬ੍ਰਿਤੀ ਕਾ ਪ੍ਰਵਾਹ ਕਰੇ ਤਿਸ ਕਾ ਫਲ ਯੇਹ ਹੋਵੇਗਾ ॥

ਸੋਈ ਕਹੇ ਤਉ ਇਤਿ,ਤਉ, ਤਬ ਅਰਥਾਤ ਇਨਕੀ ਓਰ ਬ੍ਰਿਤੀ ਕਰਨੇ ਸੇ ਜੋਨੀ ਸੰਕਟ, ਨਾਨਾ ਜੂਨੋਮੇ ਜਨਮ ਮਰਨ ਕੇ ਮਹਾਂ ਖੇਦ ਮੇਂ ਬਹੁਰਿ, ਤਿਸ ਓਰ ਬ੍ਰਿਤੀ ਕਰਨੇ ਸੇ ਪੀਛੇ ਵਿਦ੍ਵਾਨ ਪੁਨਾ ਨਹੀਂ ਆਵੇ ਔ ਏਕ ਦਿਸ ਧਾਵਨੇ ਸੇ ਸੀਤਲ, ਪਰ-ਮਸਾਂਤ ਔ ਨਿਰਮਲ, ਅਗਜਾਨ ਮਲਸੇ ਰਹਤ ਆਤਮ ਰੂਪ ਸਰੀਰ ਹੋਵੇ ਹੈ ॥ ਔ ਜਿਸ ਸ੍ਵਰੂਪ ਕੋ ਅਗਜਾਨ ਕਾਲ ਮੇਂ ਊਪਰ ਅੰਗਲੀ ਕਰ ਦੂਰ ਬਤਾਵਤੇ ਥੇ ਵਾਊਪਰ ਲਾਜਾਨੇ ਮੁਖ ਸੇ ਕਹਿਤੇ ਥੇਸੋ ਗਜਾਂਨ ਕਾਲ ਮੇਂ ਪਾਇਆ ਨੀਰਾ, ਅਪਨੇ ਰਿਦੇ ਦੇਸ ਮੇਂ ਅੰਤਰ ਯਾਮੀ ਰੂਪ ਸੇ ਥਿਤ ਹੂਆ ਦੇਖਕੇ ਅਪਨਾ ਆਪ ਕਰ ਪਾਇਆ ਹੈ॥੧੨॥

**॥ ਬਾਰਸਿ ਬਾਰਹ ਉਗਵੈ ਸੂਰ ॥ ਅਹਿ ਨਿਸ ਬਾਜੇ ਅਨਹਦ ਤੂਰ ॥ ਦੇਖਿਆ ਤਿਹੂ ਲੋਕ ਕਾ ਪੀਉ॥ਅਚਰਜੁ ਭਇਆ ਜੀਵ ਤੇ ਸੀਉ ॥ ੧੩ ॥** ਤਿਸ ਕੇ ਪਾਵਣੇ ਕਰ ਜੋ ਫਲ ਹੋਵੇ ਹੈ ਸੋ ਦ੍ਵਾਦਸੀ ਮੇਂ ਆਤਮ ਪੂਜਨ ਸੇ ਕਹੇ ਹੈ ॥ ਬਾਰਸ ਇਤਿ ਬਾਰਸਿ, ਦੁਆਦਸੀ ਮੇਂ ਆਤਮ ਪੂਜਨ ਸੇ ਐਸੇ ਚਿਤ ਮੇਂ ਆਤਮਾਂ ਕੇ ਸ੍ਵਰੂਪ ਕਾ ਪ੍ਰਕਾਸ ਹੋਵੇ ਹੈ ਜਾਨੋ ਬਾਰਹ ਉਗਵੈ ਸੂਰ, ਦੁਆਦਸ ਸੂਰਜ ਇਕਤ੍ਰ ਹੋਕਰ ਚੜੇ ਹੈ ਅਰਥਾਤ ਪ੍ਰਕਾਸ ਰੂਪ ਪਰਮਾਤਮਾਹੀ ਸਰ-ਬਤ੍ਰ ਦ੍ਰਿਸ੍ਟੀ ਆਵੇ ਹੈ ॥ ਯਾਹੀ ਤੇ ਅਹਿਨਿਸ ਬਾਜੇ, ਰਾਤ੍ਰਿ ਦਿਨੇ ਬਜਤੇ ਹੈਂ ਬਿਨਾਂ ਬਜਾਏ ਤੂਰ, ਬਾਜੇ ਅਰਥਾਤ ਸਬ ਓਰ ਤੇ ਤਿਸ ਕੋ ਆਨੰਦ ਰੂਪ ਹੀ ਧੁਨਿ ਆਵੇ ਹੈ ॥ ਜਿਸ ਕਾਰਣ ਸੇ ਉਸਨੇ ਅਪਨਾ ਆਪ ਕਰ ਦੇਖਿਆ ਹੈ ਤਿਹੂ ਲੋਕ ਕਾ ਪੀਉ, ਤੀਨੋ ਲੋਕੋਂ ਕਾ ਪਤਿ ਪ੍ਰਮੇਸੁਰ ਔ ਸੋਭੀ ਜੈਸੇ ਪ੍ਰਧਾਨ ਮੰਤ੍ਰੀ ਆਪ ਕੋ ਰਾਜਾ ਕਰ ਦੇਖੇ ਹੈ ਐਸੇ ਅਪਨੇਕੋਪਤੀਰੂਪ ਕਰਦੇਖਿਆ ਹੀ ਨਹੀਂ॥ਕਿੰਤੁ ਅਚਰਜੁ ਭਇਆ,ਅਦਭੁਤ ਵਸਤੁ ਹੂਏਹੈ ਜੀਵ ਭਾਵਕੋ ਦੂਰ ਕਰਣੇ ਸੇ ਸੀਉ, ਨਿਤ ਮੁਕਤ ਪੂਰਣਪਰਮਾਤਮਾ॥੧੩॥

**ਤੇਰਸਿ ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ ਸਮ ਪਹਿਚਾਨ ॥ ਨੀਚ ਊਚ ਨਹੀ ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥ ੧੪ ॥** ਤੇਰਸ ਮੇਂ ਪੂਜਨ ਕਾ ਫਲ ਕਹੇ ਹੈ ਤੇਰਸ ਇਤਿ, ਤੇਰਸ ਮੇਂ ਪੂਜਨ ਕਾ ਯਹ ਫਲ ਹ ॥ ਤੇਰਹ, ਵਹੁ ਪੁਰਖ ਰਹਿਤ ਭਏ ਹੈਂ ਜਨਮ ਮਰਣ ਤੇ ਜੋ ਅਗਮ ਰੂਪ ਕਾ ਹੀ ਵਖਯਾਣ ਕਰਤੇ ਹੈਂ ਔ ਕੇਵਲ ਵਖਯਾਣ ਹੀ ਨਹੀਂ ਕਰੇ ਧਾਰਨਾਂ ਭੀ ਤਿਨਕੇ ਰਿਦੇ ਮੇਂ ਐਸੀ ਹੈ ॥ ਸੋਈ ਕਹੇ ਅਰਧ ਇਤਿ, ਅਰਧ

ਉਰਧ ਬਿਚਿ, ਤਲੇ ਊਪਰ ਭਾਵ ਨਿਖਲ ਪਦਾਰਥੋਂ ਮੇਂ ਸਮ ਪਹਿਚਾਨ, ਏਕ ਰਸ ਚੇਤਨ ਸਤਾ ਪਹਿਚਾਨਤੇ ਹੈਂ ॥ ਯਾਹੀ ਤੇ ਐਸੇ ਗ੍ਯਾਨ ਸੇ ਜੀਵਨ ਮੁਕਤ ਭਏ ਹੈਂ ॥ ਯਹ ਕਹੇ ਨੀਚ ਇਤਿ, ਨੀਚਾ ਊਚਾ ਔ ਮਾਨ ਅਮਾਨ ਯੇ ਦ੍ਵੰਦ ਤਿਨਕੇ ਕੋਈ ਨਹੀਂ ॥ ਜਿਸਤੇ ਬਿਆਪਿਆ ਹੂਆ ਰਾਮ ਸਗਲ ਮੇਂ ਸਮਾਨ, ਏਕ ਰਸ ਜਾਨਿਆ ਹੈ ॥ ਯਾਤੇ ਵੈਸੇ ਗ੍ਯਾਨ ਸੇ ਦ੍ਵੰਦੋਂ ਮੈਂ ਸਮ ਦ੍ਰਿਸ਼ਟੀ ਵਾਲੇ ਹੁਏ ਹੈਂ ॥ ੧੪ ॥

**ਚਉਦਸਿ ਚਉਦਹ ਲੋਕ ਮਝਾਰਿ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥ ਸਤ ਸੰਤੋਖ ਕਾ ਧਰਹੁ ਧਿਆਨ॥ ਕਥਨੀ ਕਥੀਐ ਬ੍ਰਹਮ ਗਿਆਨ ॥੧੫ ॥** ਔ ਆਪ ਵੈਸੇ ਹੂਯੇ ਸੇਵਕੋਂ ਕੋ ਭੀ ਦ੍ਵੰਦਾਤੀਤ ਕਰਨੇ ਹੇਤ ਪੂਰਨ ਕਾ ਹੀ ਉਪਦੇਸ ਕਰੇ ਹੈ ॥ ਸੋਈ ਕਹੇ ਚਉਦਸਿ ਇਤਿ, ਚੌਦਸਮੇ ਸੇਵਕੋਂ ਕੋ ਯਹ ਆਤਮ ਪੂਜਨ ਬਤਾਵੇਂ ਹੈ ਜੋ ਚੌਦਹ ਲੋਕੋਮੇ ਨਿਖਲ ਜੀਵੋਂ ਕੇ ਏਕ ਏਕ ਰੋਮਮੇ ਮੁਰਾਰੀ ਬਸੇ ਹੈ ॥ ਕੋਈ ਥਾਨ ਪ੍ਰਮੇਸ੍ਵਰਸੇ ਨਜੂਨ ਨਹੀ ॥ ਐਸਾ ਸ੍ਵਰੂਪ ਲਖਣਾ ਹੈ ਤਬ ਸਾਧਨ ਕਰੋ ਯਹ ਕਹੇ ਸਤ ਇਤਿ, ਸਤ, ਸਚ ਬੋਲਨਾ ਔ ਸੰਤੋਖ, ਜੈਸਾ ਪਰਾਰਬਧ ਸੇ ਮਿਲੇ ਉਸ ਮੇ ਪ੍ਰਸੰਨ ਰਹਨਾ ॥ ਐਸੇ ਔਰ ਜੇਤੇ ਦਯਾ ਖਜਮਾ ਆਦਿਕ ਉਤਮ ਗੁਣ ਹੈ ਤਿਨਕਾ ਤੁਮ ਪੂਰਨ ਜਾਨਨੇ ਹੇਤ ਚਿਤਮੇ ਧ੍ਯਾਨ ਕਰੋ ਔ ਮੁਖਸੇ ਬ੍ਰਹਮਕੇ ਅਭ੍ਯਾਸ ਹੇਤ ਕਥਨੀ, ਦੂਸਰੇ ਸਾਥ ਬਚਨ ਕਹਨੇ ਸਮੇ ਕਥੀਐ, ਕਥਨ ਕਰੋ ਬ੍ਰਹਮ ਗ੍ਯਾਨ ਕੇ ਹੇਤੁ ਬਚਨ ਬਜਰਥ ਬਾਣੀ ਮਤ ਬੋਲੋ ॥ ੧੫ ॥

**ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥ ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥ ਸੁਖ ਸਾਗਰ ਮਹਿ ਰਮਹਿ ਕਬੀਰ ॥ ੧੬ ॥** ਔ ਕਹੇ ਸਾਧਨੋਂ ਸੇ ਤੁਮਾਰੇ ਰਿਦੇ ਅਕਾਸਮੇ ਪੂਰਨਮਾ ਕੇ ਪੂਰਣ ਚੰਦ੍ਰਮਾ ਵਤ ਪੂਰਨ ਬ੍ਰਹਮ ਗਿਆਨ ਪ੍ਰਗਟੇਗਾ ॥ ਔ ਤਿਸ ਪ੍ਰਗਟੇ ਹੁਏ ਗ੍ਯਾਨ ਰੂਪੀ ਚੰਦ੍ਰਮਾਕੀ ਪੰਚਮੀ ਛਠੀ ਸਪਤਮੀ ਭੂਮੀ ਰੂਪ ਕਲਾ ਤੁਮਾਰੇ ਚਿਤਮੇ ਸਹਜ ਪਰਗਾਸ, ਸਾਂਤੀਕੋ ਔ ਆਨੰਦ ਬਿਸੇਖਕੇ ਪ੍ਰਕਾਸ ਕੋ ਕਰੇਗੀ ॥ ਯਾਹੀਤੇ ਜੋ ਆਦਿ, ਰਚਨਾ ਸੇ ਪੂਰਬ ਕਾਲਮੇ ਔਰ ਧਿ, ਰਚਨਾਕੇ ਸਮੇਮੇ ਔ ਅੰਤ, ਰਚਨਾਕੀ ਸਮਾਪਤੀ ਕਾਲਮੇ ਹਾਹੋਰਹੇ ਥੀਰ, ਅਚਲ ਸਮੁਦ੍ਰ ਵਤ ਸੁਖ ਸਾਗਰ ਪਰਮਾਤਮਾ ਥਿਰ ॥ ਤਿਸ ਸੁਖ ਸਾਗਰ ਪਰਮਾਤਮਾਮੇ ਕਬੀਰ ਕਹੇ ਤੁਮ ਰ-

ਮਹਿ ਗਯਾਨ ਯੁਕਤ ਭਏ ਜੀਵਨ ਕਾਲਮੈ ਔ ਬਿਦੇਹ ਕਾਲਮੈਂ ਰਮੋਗੇ ॥ ਯਹ ਤੁਮਕੋ ਪੂਰਣਮਾ ਥਿਤੀਮੇ ਪਰਮਾਤਮਾ ਪੂਜਨ ਕਾ ਫਲ ਹੋਗਾ ॥ ਵਾ ਜੋ ਨਿਖਲ ਜਗਤਕੇ ਆਦਿ ਅੰਤ ਮਧਮੇ ਲਹਰੋ ਮੈ ਸਮੁਦ੍ਰ ਵਤ ਹੋ ਰਹਿਯਾ ਹੈ ਥੀਰ, ਬਿਸਤੀਰਣ ਤਿਸਮੇ ਤੁਮ ਮੁਕਤ ਹੂਯੇ ਰਮੋਗੇ ॥ ਇਤਿ ॥ ੧੬ ॥

**੧ ਓ ਸਤਿਗੁਰਪ੍ਰਸਾਦਿ ॥ ਰਾਗੁ ਗਉੜੀ ਵਾਰ ਕਬੀਰ ਜੀਉ ਕੇ ॥ ੭ ॥ ਬਾਰ ਬਾਰ ਹਰਿਕੇ ਗੁਨ ਗਾਵਉ ॥ ਗੁਰ ਗਮਿ ਭੇਦੁ ਸੁ ਹਰਿਕਾ ਪਾਵਉ ॥ ੧ ॥ ਰਹਾਉ ॥ ਆਦਿਤ ਕਰੈ ਭਗਤਿ ਅਰੰਭ ॥ ਕਾਇਆ ਮੰਦਰ ਮਨਸਾ ਥੰਭ॥ਅਹਿਨਿਸਿ ਅਖੰਡ ਸੁਰਹੀਜਾਇ ॥ ਤਉ ਅਨਹਦਬੇਣੁ ਸਹਜ ਮਹਿ ਬਾਇ ॥ ੧॥**

ਪੂਰਬ ਖੋੜਸ ਥਿਤੀਯੋਂਮੇ ਆਤਮ ਪੂਜਨ ਵਤ ਸਾਤ ਵਾਰੋਂਮੇ ਭੀ ਪ੍ਰਮੇਸੁਰ ਭਕਤੀ ਕਰੋ ॥ ਯਹ ਕਹੇ ਬਾਰ ਬਾਰ,ਇਤਿ ਬਾਰ ਬਾਰ, ਆਦਿਤਯਾਦਿ ਸਾਤੋਂਮੇ ਏਕ ਏਕ ਦਿਨ ਵਿਖੇ ਹਰੀਕੇ ਗੁਣਾਕੋ ਗਾਵੋ ॥ ਯਦਯਪਿ ਈਹਾਂ ਬਾਰੋਂਕੇ ਪ੍ਰਕਰਣ ਸੇ ਬਾਰ ਬਾਰ ਪਦਸੇ ਆਦਿਤਯਾਦਿ ਸਾਤੋਂ ਵਾਰੋਂਮੇ ਹੀ ਏਕ ਏਕ ਵਾਰ ਵਿਖੇ ਹਰਿਕੇ ਗੁਣ ਗਾਵਨੇ ਕਹੇਹੈਂ ॥ ਤੌ ਭੀ ਅਰਥ ਇਸਕੇ ਔਰਭੀ ਬਨੇਹੈਂ ਯਾਤੇ ਬਾਰ ਬਾਰ,ਅਪਨਾ ਆਪ ਹਰਿਪੈ ਅਰਪ ਅਰਪ ਭਾਵ ਕੁਰਬਾਨ ਕਰ ਕਰ ਬਾਰ ਬਾਰ, ਨਿਖਲ ਆਸਰ ਸੁਭਾਵੋਂ ਕੋ ਰੋਕ ਰੋਕਕੇ ਵਾ ਬਾਰ ਬਾਰ, ਏਕ ਏਕ ਮਹਾਤਮਾਕੇ ਦਰਵਜੇ ਦਰਵਜੇਮੈ ਵਾ ਬਾਰ ਬਾਰ, ਰਾਜਸ ਸਾਂਤਕ ਸੁਭਾਵੋਂਕੋ ਜਲਾਯ ਜਲਾਯਕੇ ਹਰਿਕੇ ਗੁਣੋਂਕੋ ਗਾਵੋ ॥ ਐਸੇ ਗੁਨ ਗਾਵਨੇਸੇ ਪ੍ਰਸੰਨ ਹੂਏ ਹਰਿਕੀ ਕ੍ਰਿਪਾ ਸੇ ਗੁਰੋਂਕੇ ਮੇਲਸੇ ਹਰਿਕੇ ਵਾਸਤਵ ਰੂਪਕਾ ਯਥਾਰਥ ਗਯਾਨ ਪਾਵੋਗੇ ਸੋਈ ਕਹੇ ਗੁਰ ਇਤਿ, ਗੁਰ ਗਮਿ ਭੇਦੁ, ਗੁਰੁ ਦੁਆਰਾ ਗਮਯ ਪਾਵਨੇ ਯੋਗਯ ਜੋ ਹਰਿਕਾ ਭੇਦੁ, ਬਿਵੇਕ ਤਿਸਕੋ ਦਿਨ ਦਿਨਮੇ ਗੁਣ ਗਾਵਨੇਸੇ ਸੀਘ੍ਰ ਪਾਵੋਗੇ ॥ ੧ ॥

ਸੋਈ ਸੀਘ੍ਰ ਪਾਵਨੇਕਾ ਪ੍ਰਕਾਰ ਕਹੇਹੈ ਆਦਿਤ ਇਤਿ, ਸਾਤ ਵਾਰੋਮੇ ਪ੍ਰਥਮ ਆਦਿਤ ਆਯਤ ਵਾਰ ਮੇ ਏਹੀ ਪੂਜਨ ਕਰੇ ਜੋਗੁਰੋਂਕੇ ਉਪਦੇਸ ਸੇ ਈਸ੍ਵਰਕੀ ਭਗਤੀ ਕਰਨੇਕਾ ਆਰੰਭ ਕਰੇ ॥ ਔ ਆਰੰਭ ਕਰਕੇ ਕਾਇਆ ਮੰਦਰ, ਸਰੀਰ ਮੰਦਰਮੇ

ਹੀ ਮਨ ਕੀਆਂ ਵਾਸਨਾ ਕੋ ਥੰਭ, ਰੋਕੇ ॥ ਔ ਰੋਕ ਕਰ ਬ੍ਰਿਤੀ ਪਰਮੇਸਵਰਕੀ ਤਰਫ ਲਗਾਵੇਂ ॥ ਸੋਈ ਕਹੇ ਅਹਿ ਨਿਸਿ ਇਤ, ਅਹਿ ਨਿਸਿ, ਦਿਨ ਰਾਤਿਮੇ ਭਾਵ ਸਰਬਦਾ ਕਾਲ ਅਖੰਡ, ਬਜਵਧਾਨ ਬਿਨਾ ਏਕ ਰਸ ਸੁ, ਸ੍ਰੇਸ੍ਟ ਰਹੀ ਜਾਇ, ਬ੍ਰਹ ਮ ਮੇ ਹੀ ਬ੍ਰਿਤੀ ਜਬ ਲਗੀ ਰਹੇ ਤਬ ਅਨਹਦ, ਏਕ ਰਸ ਬੇਣ, ਰਾਮ ਰਾਮ ਐਸੀ ਬਾਣੀ ਰੂਪ ਬਾਂਸਰੀ, ਸਹਜ ਮਹਿ, ਸੁਭਾਵਕ ਬ੍ਰਿਤੀਮੇ ਬਜਾਵੇਹੈ ॥ ਅਰਥਾਤ ਸੁਭਾਵਕ ਕੀ ਰਤਨ ਕਰੇਹੈ ॥ ੧ ॥

**ਸੋਮਵਾਰਿ ਸਸਿ ਅੰਮ੍ਰਿਤ ਝਰੈ ॥ ਚਾਖਤ ਬੇਗਿ ਸਗਲ ਬਿਖ ਹਰੈ ॥ ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨ ਮਤਵਾਰੋ ਪੀਵਨਹਾਰ ॥ ੨ ॥** ਸੋਮਵਾਰ ਮੇ ਯਹੀ ਪੂਜਨ ਕਰੇ ਜੋ ਸਸਿ ਅੰਮ੍ਰਿਤ, ਗੁਰੂ ਰੂਪੀ ਚੰਦ੍ਰਮਾਂ ਅਪਨੀ ਬਾਣੀ ਰੂਪ ਕਿਰਣੋਂ ਦੁਆਰਾ ਉਪਦੇਸ ਰੂਪ ਅੰਮ੍ਰਿਤ ਕੋ ਝਰੈ ਬਰਸੈਹੈ ॥ ਤਿਸਕੋ ਚਾਖਤ, ਪਾਨ ਕਰਤਾ ਹੂਆ ਸਿਖ ਬੇਗਿ ਸੀਘ੍ਰ ਸਗਲ ਬਿਖਹਰੈ, ਬਿਖਵਤ ਮਾਰਣੇ ਵਾਲੇ ਸੰਪੂਰਣ ਬਿਖਯੋਂਕੇ ਤਜਾਗੇ ॥ ਔਤਜਾਗਕੇ ਅੰਮ੍ਰਿਤ ਪੀਣੇਕਾ ਸਾਧਨ ਯਹਕਰੇ ॥ ਸੋਈਕਹੇ ਬਾਣੀ ਇਤਿ, ਬਾਣੀਕਾ ਦੁਆਰ ਜੋ ਮੁਖਹੈ ਤਿਸਕੋ ਬਜ-ਰਥ ਬੋਲਨ ਕੀ ਓਰਸੈ ਰੋਕਿਆ ਰਹੈ, ਬੰਦ ਕਰ ਰਖੈ ਤਿਸਸੇ ਬਜਰਥ ਬਾਣੀਨਾ ਬੋਲੇ ॥ ਤਬ ਮਨ ਮਤਵਾਰੋ, ਉਤਮ ਸਿੱਖਜਾ ਕੇ ਅਮਲ ਮੇਂ ਮਸਤ ਹੋਕਰ ਮਤਵਾਲਾ ਹੂਆ ਜੋ ਮਨ ਵਹੁ ਗੁਰੋਂਕੇ ਉਪਦੇਸ ਰੂਪ ਅੰਮ੍ਰਿਤਕੋ ਪਾਨ ਕਰਣੇ ਵਾਲਾ ਹੋਵੇਹੈ ॥ ੨ ॥

**ਮੰਗਲਵਾਰੇ ਲੇ ਮਾਹੀਤ ॥ ਪੰਚ ਚੋਰ ਕੀ ਜਾਣੈ ਰੀਤਿ ॥ ਘਰ ਛੋਡੇ ਬਾਹਰਿ ਜਿਨ ਜਾਇ॥ ਨਾਤਰੁ ਖਰਾ ਰਿਸੈਹੈ ਰਾਇ॥੩॥**

ਤਾਂ ਅੰਮ੍ਰਿਤਕੇ ਪਾਨਾਰਥ ਔਰ ਸਾਧਨ ਕਹੇ ਮੰਗਲ ਇਤਿ ਮੰਗਲਵਾਰਮੇ ਏਹੀ ਪੂਜਨ ਕਰੇਜੋ ਮੰਦ ਸੁਭਾਵੋਂਕੇ ਦੂਰਕਰਨੇ ਹੇਤਦੈਵ ਗੁਣੋਂਕਾ ਚਿਤਕੇ ਚਾਰੋਂ ਓਰ ਲੇ-ਮਾਹੀਤਿ, ਲੇਵੇ ਘੇਰਾ ਕਰ ਮੁਹੀਤਿ ਅਰਬੀਮੇ ਘੇਰੇਕਾ ਨਾਮਹੈ॥ ਔਘੇਰਾਕਰ ਪੰਚ ਜੋ ਕਾਮਾਦਿਕ ਤਸਕਰ ਹੈਂ ਤਿਨਕੇ ਬਸ ਕਰਣੇ ਕੀ ਰੀਤਕੋ ਜਾਨੇ॥ ਭਾਵ ਤਿਨਕੋ ਭਲੀ ਪ੍ਰਕਾਰ ਪਕੜੇ ॥ ਪੁਨਾ ਘਰ ਛੋਡੇ, ਅਪਨੇ ਸ੍ਵਰੂਪ ਓਰ ਸੇ ਬ੍ਰਿਤੀ ਕੋ ਹਟਾਇ ਕਰ ਬਾਹਰਿ ਜਿਨਿ ਜਾਇ, ਸਬਦਾਦਿ ਵਿਖਯੋਂਕੀ ਓਰ ਮਤ ਜਾਵੈ॥ ਨਾਤਰ, ਨਹੀਤੋ ਘਰ ਛੋਡ ਬਾਹਰ ਜਾਨੇ ਵਾਲੇਪੈ ਖਰਾ, ਅਛੀਤਰਹਿ ਰਿਸੈਹੈ, ਕੋਪ ਕਰੇਹੈ ਰਾਇ, ਪਾਤਸ਼ਾਹ ਪ੍ਰਮੇ ਸ਼੍ਵਰ॥ ਭਾਵ ਯਹ ਪੂਰਬ ਕਹੇ ਸਾਧਨੋਂਸੇ ਹੀ ਬ੍ਰਹਮਾਨੰਦ ਕੀ ਪ੍ਰਾਪਤੀ ਹੋਵੇ ਸਾਧਨੋ ਬਿਨਾ

ਨਾ ਹੋਵੇ ਐਸੀ ਈਸ੍ਵਰ ਕੀ ਆਗਯਾ ਹੈ॥ ਜੋ ਇਸ ਆਗਯਾ ਕੋ ਨਹੀ ਮਾਨੇ ਤਿਸ ਪੈ ਈਸ੍ਵਰ ਕਾਕੋਪਹੋਵੇਹੈ॥ ਈਸ੍ਵਰਕੇ ਕੋਪਸੇ ਵਹੁਪੁਰਖ ਨਰਕਾਦਿਕ ਦੁਖ ਭੋਗੇਹੈ॥ ੩॥

**ਬੁਧਵਾਰਿ ਬੁਧਿ ਕਰੇ ਪ੍ਰਕਾਸ॥ ਹਿਰਦੈ ਕਮਲ ਮਹਿ ਹਰਿ ਕਾ ਬਾਸ॥ ਗੁਰ ਮਿਲਿ ਦੋਊ ਏਕ ਸਮ ਧਰੈ॥ ਉਰਧ ਪੰਕ ਲੈ ਸੂਧਾ ਕਰੈ॥ ੪॥** ਤਾਂਤੇ ਪੁਰਖ ਕੌ ਐਸੇ ਚਾਹੀਯੇ॥ ਸੋਈ ਕਹੇ ਬੁਧ ਇਤਿ, ਬੁਧਵਾਰਮੇ ਯਹੀ ਪੂਜਨ ਕਰੇ ਜੋ ਗੁਰੋਂਸੇ ਉਪਦੇਸ ਲੇਕਰ ਆਤਮ ਵਿਸੈਣੀ ਬੁਧੀਕਾ ਪ੍ਰਗਾਸ ਕਰੇ॥ ਔ ਤਿਸ ਬੁਧਿ ਕੇ ਪ੍ਰਕਾਸਸੇ ਐਸੇ ਨਿਸਚੇ ਕਰੇ ਜੋ ਹਰਿ ਮੇਰੇ ਹਿਰਦੇ ਕਮਲਮੈਇਸਿਥਤਹੈ॥ਔਐਸੇਨਿਸਚੇ ਕਰ ਪੁਨਃ,ਗੁਰਮਿਲਿ, ਤਤ੍ਵ ਬੇਤਾ ਗੁਰੋਂਕੋਮਿਲ ਤਿਨਕੇਉਪਦੇਸਸੇਦੋਊ,ਜੀਵਈਸ ਦੋਨੋਕੋਏਕਸਮ, ਏਕ ਰੂਪ ਜਾਨਕੇ ਰਿਦੇਮੇ ਧਾਰਨ ਕਰੇਔ ਧਾਰਨ ਕਰਤਾ ਹੂਯਾਉਰਧ,ਉਲਟੇ ਹੁਯੇ ਭਾਵ ਬਿਮੁਖ ਹੁਯੇ ਪੰਕ,ਪੰਕਜਅਰ ਥਾਤ ਰਿਦੇ ਕਮਲ ਕੋ ਸੂਧਾ ਕਰੈ, ਏਕ ਅਦੁਤੀ ਸ੍ਵਰੂਪ ਕੀ ਓਰ ਸਨਮੁਖ ਕਰੇ॥ ੪॥

**ਬ੍ਰਹਸਪਤਿਬਿਖਿਆਦੇਇਬਹਾਇ॥ਤੀਨਦੇਵਏਕਸੰਗਿਲਾਇ॥ਤੀਨਿਨਦੀਤਹਤ੍ਰਿਕੁਟੀਮਾਹਿ॥ਅਹਿਨਿਸਿਕਸਮਲਧੋਵਹਿਨਾਹਿ॥੫॥**

ਬ੍ਰਿਹਸਪਤ ਵਾਰਮੇ ਯਹੀ ਪੂਜਨ ਕਰੇ॥ ਜੋ ਬਿਖਿਆ ਦੇਇ ਬਹਾਇ, ਚਿਤ ਸੈ ਨਿਖਲ ਲੋਕ ਪਰਲੋਕਕੇ ਵਿਖਯੋਂਕੋ ਤਯਾਗਦੇਵੇ॥ ਔ ਤਯਾਗਕੇ ਸੁਧਹੁਯੇ ਚਿਤਮੇ ਤੀਨ ਦੇਵ, ਈਸਰ ਹਿਰਣ ਗਰਭਬਿਰਾਟਕੋ ਏਕ ਸੰਗਿਲਾਇ, ਨਿਖਲ ਦ੍ਵੈਤ ਸੇ ਹੀਨ ਅਪਨੇ ਏਕ ਸਾਖੀ ਸ੍ਵਰੂਪਸੇ ਓਂ ਕੇ ਬਿਚਾਰ ਮੈ ਕਹੀ ਰੀਤਿਸੇ ਮੇਲੇ॥ ਔਏਕ ਸ੍ਵਰੂਪ ਮੇ ਮੇਲਨੇ ਹੇਤ ਹਠਯੋਗ ਭੀ ਕਰੇ॥ ਯਹ ਕਹੇ ਤੀਨਿ ਇਤਿ, ਤ੍ਰਿਕੁਟੀ ਤ੍ਰਿ_ਟੀ ਕਾ ਨਾਮ ਹੈ॥ ਔ ਗੁਰੁ ਸੰਕੇਤ ਮੇ ਦਸਮ ਦ੍ਵਾਰ ਕਾ ਨਾਮ ਹੈ॥ ਯਾਤੇ ਇੜਾ ਪਿੰਗਲਾ ਸੁਖਮਨਾ ਰੂਪ ਜੋ ਤੀਨ ਨਦੀਆਹੈ॥ ਤਹ, ਤ੍ਰਿਪੁਟੀ ਮਾਹ,ਤਿਨਕੀਇਕਤ੍ਰਤਾਕੇ ਥਾਨ ਦਸਮਦ੍ਵਾਰ ਮੈਂ ਸ੍ਵਾਸੋਂਕੋ ਰੋਕਕੇ॥ ਅਹਿਨਿਸ, ਰਾਤਿ ਦਿਨੇ ਅਰਥਾਤ ਸਰਬਦਾਕਾਲਏਕ ਮੇ ਲਗਾ ਕਸਮਲ ਧੋਵਹਿ ਨਾਹਿ, ਪਾਪ ਰੂਪ ਮੈਲਕੋ ਕਿਉ ਨਹੀ ਦੂਰ ਕਰੇ॥ ਭਾਵ ਸੀਘ੍ਰ ਦੂਰ ਕਰ ਜਿਸਤੇ ਤੇਰਾ ਚਿਤਏਕਸ੍ਵਰੂਪ ਮੇ ਪ੍ਰਵੇਸ਼ ਕਰੇ॥ ਅਥਵਾ ਜਹਾਂਭਗਤੀ ਰੂਪ ਗੰਗਾ,ਕਰਮ ਕਥਾ ਰੂਪ ਜਮਨਾ ਬ੍ਰਹਮਬਿਚਾਰ ਰੂਪ ਸਰਸ੍ਵਤੀ ਏਹ ਤੀਨ ਨਦੀ ਇਕਤ੍ਰ ਹੈਂ॥ ਤਹ ਤ੍ਰਿਕੁਟੀ ਮਾਹ, ਤਿਸ ਸੰਤੋਂਕੇ ਸੰਗ ਰੂਪ ਪ੍ਰਯਾਗਮੇ ਥਿਤ ਹੋਕਰ ਹੇ ਪੁਰਸ ਰਾਤਿ ਦਿਨਮੇ ਭਾਵ ਸਦਾਹੀ ਕਸਮਲ ਧੋਵਹਿ ਨਾਹਿ, ਅਪਨੇ ਨਿਖਲਪਾਪੋਂਕੋ

ਦੂਰ ਕਜੋਂ ਨਹੀ ਕਰੇ॥ ਭਾਵ ਤਹਾਂ ਅਸਨਾਨ ਕਰਕੇ ਸੀਘ੍ਰ ਦੂਰ ਕਰ॥ ੫॥

**ਸੁਕ੍ਰਿਤ ਸਹਾਰੈ ਸੁ ਇਹ ਬ੍ਰਿਤਿ ਚੜੈ॥ ਅਨ ਦਿਨ ਆਪੁ ਆਪ ਸਿਉਲੜੈ॥ ਸੁਰਖੀ ਪਾਂਚਉ ਰਾਖੈ ਸਬੈ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ॥ ੬॥** ਪਰੰਤੁ ਯਹ ਸਨਾਨ ਬਡੇ ਪੁੰਨਿਵਾਨ ਕੋ ਪ੍ਰਾਪਤ ਹੋਵੇ॥ ਆਨ ਕੋ ਨਹੀ ਹੋਵੇ ਯਹ ਕਹੇ ਸੁਕ੍ਰਿਤ ਇਤਿ, ਸੁਕ੍ਰਿਤ ਯਹਿ ਪਾਠ ਸਲੇਖਸੇ ਦਿਨ ਅਰ ਸੁਭ ਕਰਮ ਦੋਨੋਕੋ ਕਹੇਹੈ॥ ਯਾਂਤੇ ਸੁਕ੍ਰਵਾਰ ਮੇ ਹਰਿਪੂਜਾ ਕਰਨੇ ਵਾਲਾ ਪੁਰਖਹੀ ਸੁਕ੍ਰਿਤ, ਸ੍ਰੇਸ੍ਟ ਕਰਮੋਂਕੇ ਸਹਾਰੈ, ਬਲਸੇ ਇਹ ਬ੍ਰਿਤਿਚੜੈ, ਪੀਛੇ ਕਹੇ ਸੰਗ-ਮ ਮੇ ਸਨਾਨ ਕਰੇਹੈ॥ ਭਾਵ ਪੁੰਨ ਵਾਲੇ ਜੀਵਹੀ ਸਤ ਸੰਗ ਕਰੇਹੈ॥ ਔਰ ਲੋਕ ਨਹੀ ਕਰੇ॥ ਔ ਸਤ ਸੰਗ ਕਰਤੇ ਹੂਯੇ ਪੁੰਨ ਵਾਨ ਤਹਾਂ ਕੇ ਉਪਦੇਸ਼ ਕੋ ਊਹਾਂ ਹੀ ਨਹੀ ਛੋਡੇਂ॥ ਕਿੰਤੁ ਅਨ ਦਿਨ, ਦਿਨ ਦਿਨ ਮੇ ਆਪ, ਵਹੁ ਪੁੰਨ ਵਾਨ ਪੁਰਖ ਅਪਨੀ ਕਲਜਾਣ ਹੇਤ ਆਪਸਿਉ ਲੜੈ, ਅੰਤਹ ਕਰਣਸੇ ਯੁਧ ਕਰੇ॥ ਭਾਵ ਮਨਕੇ ਜਯ ਕਰਨੇ ਹੇਤ ਮਨਕਾ ਨਿਰੋਧ ਕਰੇਹੈ॥ ਔ ਮਨਕਾ ਨਿਰੋਧ ਕਰ ਇੰਦ੍ਰਯੋਂਕਾ ਦਮਨ ਕਰੇਹੈ॥ ਯਹ ਕਹੇ ਸੁਰਖੀ ਇਤਿ ਸੁ, ਸ੍ਰੇਸ਼੍ਟ ਰਖੀ, ਸਿਖੀਕ ਭਾਵ ਸੋਤ੍ਰਾਦਿ ਇੰਦ੍ਰੀਆਂ ਜੋ ਪਾਂਚਹੈਂ ਤਿਨਕੋ॥ ਰਾਖੈ ਸਬੈ, ਸੰਪੂਰਣ ਸਬਦਾਦਿ ਵਿਖਯੋਂਕੀ ਓਰਸੇ ਰੋਕਰਖੇ॥ ਵਾ ਸਬੈ, ਸਬੋਂਕੇ ਸਮਾਨ ਕਰਕੇ ਰਖੇ॥ ਔ ਐਸੇ ਰੋਕਤਾ ਹੂਆ ਉਪਦੇਸ਼ਸੇ ਗਜਾਨਲੇ ਗਜਾਨੀ॥ ਦਜੀ ਦ੍ਰਿਸਟਿ, ਦ੍ਵੈਤ ਦ੍ਰਿਸ਼੍ਟੀਮੇ ਨ ਪੈਸੈ ਕਬੈ, ਕਬੀ ਨਹੀ ਪ੍ਰਵੇਸ਼ ਕਰੇ॥ ਭਾਵ ਸਦਾ ਏਕ ਅਦੁਤੀ ਦੇਖੇਹੈ॥ ਦ੍ਵੈਤ ਨਹੀ ਦੇਖੇ॥ ੬॥

**ਥਾਵਰ ਥਿਰੁ ਕਰਿ ਰਾਖੈ ਸੋਇ॥ ਜੋਤਿ ਦੀ ਵਟੀ ਘਟ ਮਹਿ ਜੋਇ॥ ਬਾਹਰਿ ਭੀਤਰਿ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮਕਾ ਨਾਸੁ॥ ੭॥** ਐਸੇ ਅਦ੍ਵੈਤ ਦਰਸੀਕੇ ਕਰਮੋਂਕਾ ਨਾਸ ਹੋਨਕੀ ਰੀਤਿ ਕਹੇਂ॥ ਥਾਵਰ ਇਤਿ ਥਾਵਰ, ਛਨਿਛਰ ਵਾਰਮੈ ਸੋਇ, ਵਹੁ ਗਜਾਨੀ ਪੁਰਖ ਯਹੀ ਪੂਜਨ ਕਰੇਹੈ॥ ਜੋਅਪਨੇਚਿਤਕੋ ਏਕ ਵਸਤੁਮੇ ਥਿਰ ਕਰ ਰਖੇਹੈ॥ ਜੋਤਿਦੀ ਵਟੀ, ਗਜਾਨ ਰੂਪੀ ਵੱਤੀ ਅਪਨੇ ਘਟ ਮਹਿ, ਸਰੀਰ ਮੇ ਹੀ ਜੋਇ, ਜੋੜਕੇ ਭਾਵ ਗਜਾਨ ਸੇ ਏਕ ਰੂਪਮੇ ਚਿਤਕੋ ਜੋੜਕੇ ਥਿਰ ਰਖੇਹੈ॥ ਯਾਹੀਤੇ ਗਜਾਨ ਰੂਪ ਵੱਤੀਕੇ ਪ੍ਰਭਾਵ ਸੇ ਤਿਨ ਪੁਰਖੋਂਕੇ ਬਾਹਰਿ ਭੀਤਰਿ, ਸਰੀਰਕੇ ਅੰਦਰ ਬਾਹਰ ਏਕ ਕਾ ਹੀ ਜਬਹੋਵੇ

ਹੈ ਪ੍ਰਗਾਸੁ, ਭਾਨ ਤਬ, ਤਿਸੀ ਕਾਲਮੇ "ਫਲ ਪਾਕੇ ਤੇ ਫੂਲ ਬਿਲਾਇ" ਬਚਨਸੇਂ ਸਰਬ ਸੰਚਿਤ ਕਰਮੋਂਕਾ ਨਾਸ ਹੋਜਾਵੇਹੈ ॥ ਕੋਈ ਸੰਚਿਤ ਕਰਮ ਆਗੇ ਕੋ ਜਨਮ ਦੇਨੇ ਵਾਲਾ ਨਹੀ ਰਹੇ ॥੭॥ ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥ ਰਮਤ ਰਾਮ ਸਿਉ ਲਾਗੋ ਰੰਗ ॥ ਕਹਿ ਕਬੀਰ ਤਬ ਨਿਰਮਲ ਅੰਗ ॥ ੮ ॥ ੧ ॥

ਪੂਰਬ ਕਹਆ ਲਾਭ ਦ੍ਵੈਤਕੀ ਵਾਸਨਾ ਵਾਲੇਕੋ ਨਹੀ ਹੋਵੇ ॥ ਯਹ ਕਹੇ ਜਬ ਇਤਿ, ਜਬ ਪ੍ਰਯੰਤ ਪੁਰਸ਼ਕੇ ਹ੍ਰਿਦੇਮੈ ਦ੍ਵੈਤ ਭਾਵਕੀ ਆਨ, ਸਪਥ ਅਰਥਾਤ ਪਖ੍ਯ ਹੋਵੇ ॥ ਤਉ ਲਉ, ਤਬ ਪ੍ਰਯੰਤ ਮਹਲਿ ਨ ਲਾਭੈ, ਅਦੁਤੀ ਸ੍ਵਰੂਪ ਨਹੀ ਪ੍ਰਾਪਤ ਹੋਵੇ ਐਸੇ ਅਪਨੇ ਚਿਤਮੇ ਨਿਸਚੇ ਜਾਨੋ ॥ ਔ ਅਦੁਤੀ ਸ੍ਵਰੂਪਕੇ ਲਾਭ ਬਿਨਾ ਜਨਮਾ ਭਾਵ ਨਹੀ ਹੋਵੇਹੈ ॥ ਯਹ ਦ੍ਵੈਤ ਪਖ ਕਾ ਬਿਗਾੜਹੈ ॥ ਤਾਂਤੇ ਦ੍ਵੈਤਕੋ ਤਯਾਗ ਕਰ ਜਿਨ ਕਾ ਜਬ ਸਰਬ ਮੈਂ ਰਮੇ ਹੂਏ ਰਾਮਸੋਂ ਲਾਗੋ ਰੰਗ, ਅਪਨਾ ਸ੍ਵਰੂਪ ਜਾਨਕੇ ਪ੍ਰੇਮ ਲਗਾਹੈ ॥ ਕਬੀਰ ਕਹੇ ਤਬੀ ਵਹੁ ਪੁਰਖ ਸੰਪੂਰਨ ਦ੍ਵੈਤ ਬਾਸਨਾਕੋ ਤਯਾਗਕੇ ਨਿਰਮਲ ਅੰਗ, ਅਦ੍ਵੈਤ ਬਾਸਨਾਸੇ ਸੁਧ ਚਿਤ ਵਾਲੇ ਹੋਵੇਹੈ ॥ ੮ ॥ ੧ ॥ ੭੭ ॥

ਰਾਗੁ ਗਉੜੀ ਚੇਤੀ ਬਾਣੀ ਨਾਮ ਦੇਉ ਜੀਉ ਕੀ

ੴ ਸਤਿਗੁਰਪ੍ਰਸਾਦਿ ॥ ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥ ੧ ॥ ਰਹਾਉ ॥ ਤਾਰੀ ਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾ ਮਲੁ ਤਾਰੀਅਲੇ॥ਚਰਨ ਬਧਿਕ ਜਨ ਤੇਊ ਮੁਕਤਿ ਭਏ॥ਹਉ ਬਲਿ ਬਲਿ ਜਿਨ ਰਾਮ ਕਹੇ ॥੧॥ ਦਾਸੀ ਸੁਤ ਜਨੁ ਬਿਦਰ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥ ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥ ੧ ॥ ਪੂਰਬ ਕਬੀਰ ਮੁਖ ਸੇ ਕਰਮ ਤੇ ਭਗਤੀ ਕੀ ਮੁਖਤਾ ਦਿਖਾਵਤੇ ਹੂਏ ਗੁਰੂ ਅਬ ਨਾਮ ਦੇਵ ਮੁਖ ਸੇ ਕੈਮੁਤ੍ਯ ਨ੍ਯਾਯ ਕਰ ਕਰਮੋਂ ਸੇ ਭਗਤੀ ਕੀ ਮੁਖਤਾ ਦਿਖਾਵੇ ਹੈ ॥ ਦੇਵਾ ਇਤਿ, ਦੇਵਾ, ਦੇਵਨੇ ਅਰਥਾਤ ਪਰਮੇਸੁਰ ਰਾਮ ਨੈ ਸੇਤ ਬਾਧਨ ਸਮੇ ਅਪਨਾ ਨਾਮ ਲਿਖ ਕਰ ਮਹਾ ਜੜ ਪੱਥਰ ਤਾਰ ਦੀਏ ਹੈਂ ॥

ਯਾਤੇ ਜੜ੍ਹੋਂ ਕੇ ਤਾਰਨੇ ਵਾਲੇ ਰਾਮ, ਇਸ ਨਾਮ ਕੋ ਕਹਤੇ ਜਨ ਪੁਰਖ ਕਸ ਨ ਤਰੇ, ਕੈਸੇ ਨ ਤਰੇ ॥ ਭਾਵ ਪੱਥਰ ਉਡਾਨੇ ਵਾਲੀ ਪਵਨ ਸੇ ਰੂੰਈ ਉਡਨੇ ਮੇਂ ਆਸਿਕਾ ਨਾ ਹੋਨੇ ਸੇ ਅਵਸ ਹੀ ਤਰੇਂਗੇ ॥ ਸੇਤੁ ਸਮੇ ਜੜ ਪਥਰ ਹੀ ਤਰੇ ਹੈਂ ਵਾ ਪੂਰਬ ਕਾਲ ਮੇ ਕੋਈ ਚੇਤਨ ਭੀ ਤਰਿਆ ਹੈ ॥ ਯਹ ਸੁਨ ਸੀਲ ਹੀਨ ਬੇਸ੍ਵਾ ਕਾ ਤਰਨਾ ਕਹੇ ॥ ਤਾਰੀ ਲੇ ਇਤਿ, ਤਾਰੀ ਹੈ ਪਰਮੇਸੁਰ ਨੇ ਸੂਆ ਪੜ੍ਹਾਵਨੇ ਵਾਲੀ ਬੇਸਜਾ ਵੁਹ ਸੁੰਦ੍ਰ ਰੂਪ ਦੇਖ ਕਰ ਤਾਰੀ ਹੋਗੀ ॥ ਸੰਦੇਹ ਮੇਟਨ ਹੇਤ ਕਹੇ ਬਿਨ ਇਤਿ, ਨਾਸਕਾ ਮੁਖਾ-ਦਿ ਔਰ ਸਭ ਸੁੰਦਰ ਅੰਗ ਵਾਲਾ ਭੀ ਕੁੱਬਾ ਸੋਭਾ ਨਹੀਂ ਪਾਵੇ ॥ ਯਾਤੇ ਕੁੱਬਾਪਨ ਦੋਖ ਵਾਲੀ ਕੰਸ ਕੀ ਮਾਲਨੀ ਕੁੱਬੀ ਤਾਰੀ॥ ਉਸਨੇ ਕ੍ਰਿਸ਼ਨ ਕੋ ਸੁੰਦਰ ਮਾਲਾ ਪਹਿ-ਰਾਈ ਥੀ ਇਸ ਤੇ ਤਾਰੀ ਹੋਗੀ ॥ ਸੰਕਾ ਸੁਨ ਕੁਛ ਨਾ ਦੇਨੇ ਵਾਲੇ ਬਯਾਧ ਕਾ ਤਾਰ-ਨਾ ਕਹੇ ਬਿਆਧ ਇਤਿ, ਬਿਆਧਿ ਮ੍ਰਿਗ ਮਾਰਨੇ ਵਾਲੇ ਅਹੇੜੀ ਕਾ ਨਾਮ ਹੈ ॥ ਏਕ ਅਹੇੜੀ ਜਿਸ ਕਾ ਨਾਮ ਲੋਦੀਆ ਥਾ ॥ ਉਸ ਕੋ ਪ੍ਰਮੇਸ੍ਵਰ ਨੇ ਅਪਨੀ ਖੋਜ ਮੇਂ ਫਿਰ-ਤੇ ਕੋ ਸਾਤਵੇਂ ਦਿਨ ਦਰਸ਼ਨ ਦੇਕਰ ਤਾਰਿਆ ॥ ਤਿਸ ਕਾ ਵੈਸਾ ਪਰਿਸ੍ਰਮ ਦੇਖ ਕਰ ਤਾਰਿਆ ਹੋਗਾ ॥ ਯਹ ਸੁਨ ਬਿਨਾ ਪਰਿਸ਼੍ਰਮ ਵਾਲੇ ਮਹਾਂ ਪਾਪੀ ਕਾ ਤਰਨਾ ਕਹੇ ਅਜਾਮਲ ਇਤਿ, ਅਜਾਮਲ ਮਹਾਂ ਪਾਪੀ ਪ੍ਰਮੇਸ੍ਵਰ ਨੇ ਤਾਰੀਅਲੇ, ਤਾਰਿਆ ਹੈ ॥ ਪੁਤ੍ਰ ਕੋ ਨਾਰਾਯਣ ਕਹਤਾ ਹੂਆ ਵੁਹ ਬ੍ਰਾਹਮਣ ਜਾਤੀ ਕੇ ਪ੍ਰਭਾਵ ਸੇ ਤਾਰਿਆ ਹੋਗਾ ॥ ਯਹ ਸੁਨ ਉਤਮ ਜਾਤੀ ਹੀਨ ਕਾ ਤਾਰਨਾ ਕਹੇ ਚਰਨ ਇਤਿ, ਚਰਨ ਬਧਕ, ਜਿਸਨੇ ਕ੍ਰਿਸ਼ਨ ਦੇਵ ਜੀ ਕੇ ਚਰਨ ਮੇਂ ਬਾਣ ਲਗਾਇ ਬੈਕੁੰਠ ਭੇਜੇ ॥ ਤਿਸ ਸਰੀਖੇ ਅਪਰਾਧੀ ਭੀ ਕਲਜਾਣ ਕੀਏ ਹੈ ॥ ਤਾਂਤੇ ਆਨ ਪੁਰਖੋਂ ਕੇ ਤਾਰਨੇ ਮੇਂ ਕਿਆ ਆਸ ਚਰਯ ਹੈ ॥ ਭਾਵ ਕੁਛ ਅਸਚਰਯ ਨਹੀਂ ॥ ਯਾਹੀਤੇ ਹਉ ਬਲਿ ਬਲਿ, ਮੈ ਬਾਰ ਬਾਰ ਅਪਨਾ ਆਪ ਅਰਪਨ ਕਰਤਾ ਹੋਂ ਉਨ ਕੋ ਜਿਨੋਂ ਨੇ ਰਾਮ ਜਪਿਯਾ॥ ੧ ॥ ਰਾਮ ਜਪ ਹੋਰ ਭੀ ਜੋ ਕਲਜਾਣ ਭਏ ਹੈਂ ॥ ਸੋ ਕਹੇ ਦਾਸੀ ਇਤਿ ਦਾਸੀ ਸੁਤ, ਨਾ-ਰਦ ਜਨ ਬਿਦਰ, ਦਾਸ ਬਿਦਰ ਸੁਦਾਮਾ, ਬ੍ਰਹਮਣ ਮਹਾਂ ਦਰਿਦ੍ਰੀ ਉਗ੍ਰਸੈਨ, ਕ੍ਰਿਸ਼ਨ ਦੇਵ ਕਾ ਨਾਨਾ॥ ਐਸੇ ਐਸੇ ਔਰ ਭੀ ਤਰਨੇ ਕੇ ਸਾਧਨੋ ਸੇ ਹੀਨੋਂ ਕੋ ਪ੍ਰਮੇ-ਸ੍ਵਰ ਨੇ ਤਾਰਿਆ ॥ ਸੋਈ ਕਹੇ ਜਪ ਇਤਿ, ਜਪ ਹੀਨ ਬੇਸਜਾ ਕੁਬਜਾਦਿਕ ਤਪ ਹੀਨ ਅਜਾਮਲਾਦਿਕ ਕੁਲਹੀਨ ਬਿਦਰਾਦਿਕ ਕ੍ਰਮ ਹੀਨ ਬਧਕਾਦਿਕ ਸੋ ਭੀ ਨਾਮ ਦੇਵ ਜੀ ਕਹੇ ਹੈ ॥ ਹਮਾਰੇ ਸ੍ਵਾਮੀ ਕਾ ਨਾਮ ਲੇਣੇ ਸੇ ਸੰਸਾਰ ਸਮੁੰਦ੍ਰਸੇ ਤਰ ਗਏ ਹੈਂ ਤਾਤੇ ਔਰ ਭੀ ਜੋ ਉਪਾਸ਼ਨਾ ਕਰੇਂਗੇ ਸੋ ਅਵਸਜ ਹੀ ਤਰੇਂਗੇ ॥ ੨॥੧ ॥

ਰਾਗੁ ਗਉੜੀ ਗੁਆਰੇਰੀ ਰਵਿਦਾਸ ਜੀਕੇ ਪਦੇ
੧ ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥ ਰਾਮ ਗੁਸਈਆਂ ਜੀਅਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥ ੧ ॥ ਰਹਾਉ ॥ ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥ ਚਰਣ ਨ ਛਾਡਉ ਸਰੀਰ ਕਲ ਜਾਈ ॥ ੨ ॥ ਕਹੁ ਰਵਿਦਾਸ ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ ਕਰ ਨ ਬਿਲਾਂਬਾ ॥ ੩ ॥ ੧ ॥ ਜਾਤਿ ਕੁਲ ਕਰਮਾਦਿਕੋਂ ਕਾ ਅਭਿਮਾਨ ਦੂਰ ਕਰਾਇਕੇ ਅਧਿਕਾਰੀ ਬਨਾਵਨ ਹੇਤ ਰਵਿਦਾਸ ਅਪਨੇ ਦੁਆਰਾ ਅਧਿਕਾਰੀਯੋਂਕੋ ਸਿਖ੍ਯਾ ਕਰੇ ਮੇਰੀ ਇਤਿ, ਹੇ ਈਸੂਰ ਮੇਰੀ ਸੰਗਤਿ ਪੋਚ, ਨੀਚਪੁਰਖੋਂ ਕੇ ਸਾਥ ਹੈ ॥ ਯਾਹੀਤੇ ਮੇਰੇਕੋ ਸੋਚ, ਚਿੰਤਾ ਰਹੇਹੈ ਦਿਨ ਰਾਤਿ ਜੋ ਮੇਰੀ ਕਲ੍ਯਾਣਕੈਸੇ ਹੋਵੇਗੀ ॥ ਪੁਨਾਮੇਰਾ ਕਰਮੁ ਕੁਟਿਲਤਾ, ਮੇਰੇ ਕਾਮਭੀ ਪਸੂਯੋਂਕਾ ਚਾਮ ਉਤਾਰਨਾਦਿ ਟੇਢਪਨੇਕੇ ਹੈਂ॥ ਭਾਵ ਮਹਾਂਮੰਦ ਹੈਂ॥ ਪੁਨਾ ਕਰਮੋ ਵਤਮੇਰਾ ਜਨਮਕੁਭਾਂਤੀ, ਜਨਮਭੀ ਬਨਿਆਣੀਮੇ ਸੂਦ੍ਰਕਾ ਬੇਟਾ ਬੈਦੇਹਕ ਬੈਦੇਹਕ ਸੇਬ੍ਰਾਹਮਣੀ ਕਾ ਬੇਟਾ ਚਮਾਰ ਐਸੇ ਬਰਣ ਸੰਕਰ ਕਾ ਸੰਕਰ ਰੂਪ ਖੋਟੀ ਤਰਹਿਕਾਹੈ ॥ ਯਾਤੇ ਮੇਰੇਕੋ ਸੁਭਸੰਗਤ ਕਾ ਸੁਭ ਕਰਮ ਕਾ ਸੁਭ ਜਨਮ ਕਾ ਤਰਨੇ ਹੇਤ ਕੋਈ ਭਰੋਸਾ ਨਹੀ ॥ ਕੇਵਲ ਆਪਕਾ ਭਰੋਸਾ ਹੈ ॥ ਸੋਈ ਕਹੇ ਰਾਮ ਇਤਿ, ਹੇ ਰਾਮ ਗੁਸਈਆ, ਪ੍ਰਿਥਵੀ ਕੇ ਸੁਆਮੀ ਹੇ ਜੀਅਕੇ ਜੀਵਨਾ, ਨਿਖਲ ਜੀਵੋਂਕੇ ਪ੍ਰਾਣ ਰੂਪ ਪ੍ਰਮੇਸੂਰ ॥ ਮੇਰੇਕੋ ਮਤਬਿਸਾਰ ਮੈ ਤੇਰਾਦਾਸਹੋਂ॥੧॥ ਐਸੇ ਦੀਨਤਾ ਯੁਤ ਬੇਨਤੀ ਕਰਣੇਕਾ ਪ੍ਰਯੋਜਨ ਕਹੇ ਮੇਰੀ ਇਤਿ, ਮੇਰੀ ਹਰਹੁ ਬਿਪਤਿ, ਬਾਰੰਬਾਰ ਜਨਮ ਮ੍ਰਿਤੂ ਪਾਵਨਾ ਰੂਪ ਮੇਰੀ ਬਿਪਤਾ ਦੂਰ ਕਰੋ॥ ਔ ਬਿਪਤਾ ਕੋ ਦੂਰ ਕਰਕੇ ਮੁਝ ਜਨਕੇ ਤਾਈ ਕਰਹੁ ਸੁਭਾਈ, ਅਪਨੇ ਚਰਣੋਂਮੇ ਸ੍ਰੇਸ੍ਟ ਪ੍ਰੇਮ ਵਾਲਾ ਕਰੋ॥ ਜਿਸ ਪ੍ਰੇਮ ਕੇ ਪ੍ਰਭਾਵਸੇ ਮੈ ਆਪਕੇ ਚਰਨੋ ਕੋ ਕਬੀ ਨਾ ਛੋਡੋਂਗਾ ॥ ਚਾਹੇ ਅਨੇਕ ਦਿਨ ਰਹਿਤਾ ਮੇਰਾ ਸਰੀਰ ਕਾਹੂ ਨਿਮਿਤਸੇ ਕਲ ਰੋਜਹੀ ਜਾਤਾ ਰਹੇ ॥ ਉਕ੍ਤੰਚ ॥ ਿਡ ਪੜੇ ਪਰਤੀਤਿ ਨ ਤੋਰਉ ॥ ਵਾ ਚਰਣ ਨਹੀਂ ਛੋਡਉਂਗਾ ਚਾਹੇ ਮੇਰਾ ਕਲ, ਸੁੰਦਰ ਸਰੀਰਭੀ ਜਾਤਾ ਰਹੇ ॥੨॥ ਪੂਰਬ ਵਤਪੁਨਾ ਬੇਨਤੀ ਕਰਤਾ ਸਮਾਪਤ ਕਰੇ

ਕਹੁ ਇਤਿ, ਰਵਿਦਾਸ ਕਹੇ ਹੈ ਹੇ ਪ੍ਰਮੇਸ੍ਵਰ ਮੈ ਪਰਉ, ਪੜਾ ਹੂੰ ਤੇਰੀ ਸਾਭਾ, ਸਰਣ ॥ ॥ ਯਾਤੇ ਅਪਨੀ ਸਰਨ ਪੜਾ ਜਾਨਕੇ ਆਪ ਦ੍ਰੋਪਦੀ ਪ੍ਰਹਲਾਦ ਵਤ ਮੁਝ ਜਨ, ਦਾਸਕੋ ਬੇਗ, ਸੀਘ੍ਰ ਮਿਲੋ ਕਰ ਨ ਬਿਲਾਂਬਾ, ਦੇਰ ਮਤ ਕਰੋ ॥ ਐਸੇ ਸਭੀ ਮੁਕਤੀ ਕੀ ਚਾਹ ਵਾਲੇ ਬਡੀ ਉਤਕੰਠਾਸੇ ਪ੍ਰਮੇਸ੍ਵਰ ਆਗੇ ਪ੍ਰਾਰਥਨਾ ਕਰੇਂ ॥ ਯਹ ਨਿਖਲ ਜਗਜਾਸੂ ਜਨੋਂਕੋ ਸਿਖ੍ਯਾ ਹੈ ॥ ੩ ॥ ੧ ॥

**ਬੇਗਮ ਪੁਰਾ ਸਹਰਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾ ਗਨੀ ਬਸਹਿ ਮਾਮੂਰ ॥ ੨ ॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ ੨ ॥**

ਪੂਰਬ ਸਬਦਮੇ ਅਪਨੇ ਦ੍ਵਾਰਾ ਔਰੋਂਕੋ ਸਿਖ੍ਯਾ ਦੇਕਰ ਅਬ ਅਪਨੇਕੋ ਪ੍ਰਾਪਤ ਹੂਯੇ ਥਾਨਕਾ ਨਾਮਸੇ ਔ ਸ੍ਵਰੂਪਸੇ ਬਰਨਨ ਕਰੇਹੈਂ॥ ਬੇਗਮ ਇਤਿ ਗਮ ਸੋਕ ਕਾ ਨਾਮ ਹੈ ਬੇਗਮ ਸੋਕ ਰਹਿਤ ਕਾ ਨਾਮਹੈ ॥ ਅਰਥ ਯਹ ਜਿਸ ਅਪਨੇ ਪਰਮਾਨੰਦ ਸ੍ਵਰੂਪ ਸਹਰਮੇ ਹਮ ਪ੍ਰਾਪਤ ਹੂਏਹੈ ॥ ਤਹਾ ਕਾਹੂ ਰੀਤਿ ਕਾ ਸੋਕ ਨਾ ਹੋਨੇ ਸੇ ਬੇਗਮਪੁਰਾ, ਅਸੋਕ ਨਗਰ ਤਿਸ ਸਹਰ ਕਾ ਨਾਮ ਹੈ ॥ ਪੁਨਾ ਕੈਸਾ ਵਹੁ ਸਹਰਹੈ ਦੂਖ, ਅਧਜਾਤ ਮਾਦਿ ਤੀਨੋ ਤਾਪੋਂ ਕਾ ਔ ਅੰਦੋਹ, ਨਾ ਖੁਸੀ ਭਾਵ ਆਨੰਦਕੇ ਅਭਾਵਕਾ ਨਹੀਹੈ ਤਿਹ, ਤਿਸ ਸਹਰਮੈ ਠਾਉ, ਠਹਰਨੇਕਾ ਥਾਨ ॥ ਭਾਵ ਯਹ ਨਾ ਤਿਸ ਸ੍ਵਰੂਪਮੇ ਕੋਈ ਦੁਖ ਰਹੇ ਹੈ॥ ਨਾ ਪੁਨਾ ਆਨੰਦਕਾ ਅਭਾਵ ਰਹੇਹੈ॥ ਕਿੰਤੁ ਵੁਹ ਸਰੂਪ ਦੁਖੋ ਸੇ ਹੀਨ ਸੁਖ ਸਰੂਪਹੈ ॥ ਪੁਨਾ ਕੈਸਾ ਵੁਹ ਸਹਰਹੈ॥ ਜਿਸਮੇ ਸਰਬ ਦੁਖੋਂਕੇ ਦੂਰ ਕਰਨੇਸੇ॥ ਅਰ ਸਰਬ ਸੁਖੋਂਕਾ ਮੂਲ ਪਰਮਾਤਮਾ ਪਾਵਨੇਸੇ ॥ ਨਾ ਤਸਵੀਸ, ਦੁਖਦਾਈ ਕੇ ਦੂਰ ਕਰਨ ਕੀ ਅਰ ਸੁਖਦਾਈ ਕੇ ਪਾਵਨੇਕੀ ਚਿੰਤਾ ਨਹੀਂ ॥ ਐਸਾ ਚਿੰਤਾ ਸੇ ਹੀਨ ਬਿਚਿੰਤ ਥਾਨਹੈ ॥ ਪੁਨਾ ਕੈਸਾ ਵੁਹ ਸਹਰਹੈ ॥ ਜਹਾਂ ਏਕ ਰੂਪ ਹੋਨੇਸੇ ਰਾਜਾ ਪ੍ਰਜਾ ਭਾਵ ਦੂਰ ਹੋਨੇ ਕਰ ॥ ਪ੍ਰਜਾਕੇ

ਮਾਲ ਪੈ ਹੋਨੇ ਵਾਲਾ ਰਾਜਾ ਕਾ ਕਰ ਲੇ ਨਾ ਰੂਪ ਖਿਰਾਜ, ਦੰਡ ਨਹੀ ਹੈ ॥ ਯਾਤੇ ਵੁਹ ਦੰਡ ਹੀਨ ਥਾਨ ਹੈ ॥ ਪੁਨਾ ਕੈਸਾ ਵੁਹ ਸ਼ਹਰ ਹੈ ਜਿਸਮੇ ਕੋਈ ਦੂਸਰਾ ਨਾ ਰਹਨੇਸੇ ਦੂਸਰੇਸੇ ਹੋਨੇਵਾਲਾ ਖਉਫ ਭਯ ਨਹੀ ਭਾਵ ਨਿਰਭਉ ਥਾਨ ਹੈ ॥ ਪੁਨਾਕੈਸਾਵੁਹ ਸ ਹਿਰ ਹੈ ॥ ਨ ਖਤਾ, ਜਿਸਮੇ ਕੋਈ ਪਾਪ ਨਹੀ ਹੈ ਭਾਵ ਪਾਪਸੇ ਹੀਨ ਥਾਨ ਹੈ ॥ ਪੁਨਾ ਪ੍ਰਮਾਦ ਸੇ ਹੀਨ ਥਾਨ ਹੈ ਉਸਮੇ ਕਾਹੂ ਰੀਤਿਕੀ ਭੂਲ ਨਹੀ ॥ ਪੁਨਾ ਕੈਸਾ ਵਹੁ ਥਾਨ ਹੈ ਕੋਈ ਵਹਾਂ ਦੁਖੀ ਪੁਰਖ ਨਾ ਹੋਨੇਸੇ ਤਿਸਪੈ ਹੋਨੇ ਵਾਲੀ ਦਯਾ ਸੇ ਹੀਨ ਥਾਨ ਹੈ॥ ਵਾਭਾਖਾ ਮੈਂ ਤਰਸ ਚਾਹ ਕਾ ਨਾਮ ਹੈ ॥ ਯਾਤੇ ਕਾਹੂ ਵਸਤ ਕੀ ਤਹਾ ਚਾਹ ਨਾ ਹੋਨੇ ਸੇ ਵਹੁ ਚਾਹਸੇ ਹੀਨ ਥਾਨ ਹੈ ॥ ਪੁਨਾ ਕੈਸਾ ਵਹੁ ਥਾਨ ਹੈ ਜਿਸਮੇ ਸਦਾ ਅਖੰਡ ਜੋਤੀ ਰਹਨੇ ਸੇ ਤੇਜਕੀ ਹਾਨ ਹੋਨੀ ਰੂਪ ਜਵਾਲ ਨਹੀ ॥ ਐਸਾ ਤੇਜਕੀ ਹਾਨੀਸੇ ਹੀਨ ਥਾਨ ਹੈ ॥ ੧ ॥ ਜਿਸਕਾ ਪੂਰਬ ਵਰਨਨ ਕੀਆ ਰਵਦਾਸ ਕਹੈ ਅਬ, ਇਸ ਮਨੁਖ ਜਨਮ ਮੇ ਮੈਨੇ ਗਯਾਨਸੇ ਉਸ ਖੂਬ, ਉਤਮ ਵਤਨ, ਵੇਸਮੇ ਗਹ, ਥਿਤੀ ਪਾਈ ਹੈ ॥ ਜਿਸਮੇ ਮੈਨੇ ਥਿਤੀ ਪਾਈ ॥ ਊਹਾਂ, ਉਸ ਸ੍ਰੂਪਮੇ ਖੈਰਿ, ਭਲਿਆਈ ਔ ਸੁਖ ਭਾਵ ਉਤਮਤਾ ਔ ਆਨੰਦ ਸਦਾ ਰਹੈਹੈ ਹੇ ਮੇਰੇ ਭਾਈਓ ॥ ੧ ॥ ਪੁਨਾ ਵਹੁ ਕੈਸਾ ਸਹਰ ਹੈ ਕਾਇਮੁ ਅਟਲ ਔ ਦਾਇਮੁ, ਨਿਤ ਐਸਾਹੈ ਜਹਾਂਕਾ ਸਰਬਦਾ ਕਾਲ ਪਾਤਸਾਹੀ ਰਾਜਾਪਨ॥ਭਾਵ ਯਹ ਉਸ ਸਰੂਪ ਭੂਤ ਰਾਜ ਵਾਲਾ ਪੁਰਖ ਕਬੀ ਵਹਾਂਸੇ ਟਲੇ ਨਹੀ॥ਸਦਾ ਤਿਸ ਸ੍ਰੂਪਮੇ ਬਨਿਆ ਰਹੈਹੈ॥ਔ ਤਹਾਂ ਤਿਸੀ ਕੀ ਆਗਯਾਹੈ ਦੂਸਰੇ ਕੀ ਆਗਯਾ ਨਹੀ॥ਸੋਈ ਕਹੈ ਦੋਮ ਨ ਇਤਿ, ਦੋਮ ਦੂਸਰੇ ਦਰਜੇ ਵਾਲਾ ਤਿਸਕਾ ਮੁਖ ਵਜ਼ੀਰ ਕੋਈ ਨਹੀ ਸੇਮ, ਤੀਸਰੇ ਦਰਜੇ ਵਾਲਾ ਤਿਸਕਾ ਦੀਵਾਨਾਦਿ ਭੀ ਕੋਈ ਨਹੀ॥ਅਰਥਾਤ ਮੁਖ ਗੌਣ ਦੂਸਰਾ ਤਿਸਕੋ ਪ੍ਰੇਰਨੇ ਵਾਲਾ ਕੋਊ ਨਹੀ ਏਕ ਸੋਆਹੀ, ਸੁਤੰਤ੍ਰ ਇਛਾ ਵਾਲਾ ਏਕ ਹੀ ਵਹੁ ਪਾਤਸਾਹ ਪ੍ਰਮੇਸ੍ਰ ਹੈ॥ਪੁਨਾ ਕੈਸਾ ਵਹੁ ਸਹਰ ਹੈ ਆਬਾਦਾਨ, ਜਿਸਮੇ ਕਿੰਚਿਤ ਨਿਵਾਸ ਸੇਹੀਨ ਥਾਨ ਨਹੀ॥ਭਾਵ ਏਕ ਰਸ ਬਸ ਰਹਿਆ ਹੈ॥ ਅਰ ਵਹੁ ਸਹਰ ਧਾਮ ਸਬਦ ਸੇ ਗੀਤਾਮੇ ਅਰ ਅਧਨ ਸਬਦਸੇ ਵੇਦ ਮੇ ਮਸ਼ਹੂਰ, ਬਿਖਜਾਤ ਹੈ॥ ਪੁਨਾ ਕੈਸਾ ਵਹੁ ਸਹਰ ਹੈ ਊਹਾ, ਤਿਸ ਸਹਰ ਮੇ ਗਨੀ, ਹਰਿ ਨਾਮ ਧਨ ਔ ਗਯਾਨ ਧਨ ਵਾਲੇ ਧਨੀ ਪੁਰਖ ਬਸਤੇ ਹੈਂ ॥ ਮਾਮੂਰ ਪ੍ਰਸਿਧ ਪਰਿਪੂਰਣ ॥ ੨ ॥ ਪੁਨਾ ਕੈਸੇ ਵਹੁ ਗਨੀ ਹੈਂ ਤਿਉਂ ਤਿਉਂ, ਤੈਸੇ ਤੈਸੇ ਉਸ ਸ੍ਰੂਪ ਮੈਂ ਸੈਲ ਕਰਹਿ, ਇਛਾਨੁਸਾਰ ਬਿਚਰੇ ਹੈ ॥ ਜੈਸੇ ਜੈਸੇ ਉਨੋਨੇ ਪੂਰਬ ਕਾਲਮੇ ਉਸਕੀ ਭਾਵਨਾ ਕਰੀ ਹੈ ॥ ਭਾਵ ਜੈਸਾ ਅਖੰਡ ਸਚਿਦਾ ਨੰਦ ਏਕ ਰਸ ਜਾਨਕੇ ਚਿੰਤਨ ਕੀਆ ਹੈ ਤੈਸੇ ਮੈਂ ਹੀ ਰਮੇ ਹੈ ॥ ਐਸੇ ਚਿੰਤਨ ਸੇਹੀ ਵਹੁ

ਸ੍ਵਰੂਪ ਕੇ ਭੇਦੀ ਹੈਂ ॥ ਯਾਤੇ ਤਹਾ ਤਿਨਕੋ ਕੋਈ ਰੋਕੇ ਨਹੀ ॥ ਯਹ ਕਹੇ ਮਹਰਮ, ਇਤਿ ਜਿਸ ਕਾਰਨ ਸੇ ਵਹੁ ਗਜ਼ਾਨੀ ਪੁਰਖ ਮਹਰਮ,ਤਿਸ ਸ੍ਵਰੂਪ ਕੇ ਮਰਮ ਕੋ ਜਾਨ ਨੇ ਵਾਲੇ ਹੈ ॥ ਯਾਹੀ ਤੇ ਤਿਨਕੋ ਕੋਈ ਰੋਕ ਨਹੀ ਸਕੇ ॥ ਐ ਐਸੇ ਪੁਰਖੋਂ ਕੇ ਮਿਤ੍ਰ ਭੀ ਵੈਸੇ ਹੀ ਹੋਵੇ ਹੈਂ ॥ ਯਹ ਕਹਤੇ ਸਮਾਪਤਿ ਕਰੇ ॥ ਕਹਿ ਇਤਿ,ਕਹੇ ਹੈ ਰਮਦਾਸ ਖਲਾਸ,ਨਿਰਬੰਦ ਭਾਵ ਮੁਕਤ ਰੂਪ ਚਮਾਰ ॥ ਜੋ ਹਮਸਹਰੀ,ਜੋ ਪੀਛੇ ਕਹੇ ਸਹਰ ਮੈ ਏਕਤ੍ਰ ਵਸਨੇ ਵਾਲੇ ਗਜ਼ਾਨੀ ਪੁਰਖ ਹੈ ਸੁਮੀਤ ਹਮਾਰਾ,ਵਹੀ ਹਮਾਰੇ ਮਿਤ੍ਰ ਹੈ ॥ ਆਨ ਜਨੋ ਸੇ ਹਮਾਰਾ ਪ੍ਰਯੋਜਨ ਨਹੀ ॥ ਪੂਰਬ ਕਹੀ ਬਜਾਖਜਾਹੀ ਸਗੁਣ ਪੱਖਮੇ ਜਾਨ ਲੇਨੀ ਤਿਉਂਤਿਉਂ ਸੈਲ ਕਰਹਿ ਪਾਠ ਕਾ ਅਰਥ ਐਸੇ ਹੈ ॥ ਜਿਸ ਜਿਸ ਸਾਲੋ-ਕਜ ਸਾਮੀਪ ਸਾਰੂਪ ਸਾਯੁਜਜ ਮੇਂ ਉਨਕੀ ਇਛਾ ਹੋਵੇ ॥ ਤਿਸ ਤਿਸ ਕੋ ਗ੍ਰਹਣ ਕਰ ਬੈਕੁੰਠ ਮੇਂ ਬਿਚਰੇ ਹੈ ॥ ੩ ॥ ੨ ॥

੧ ੴਸਤਿਗੁਰਪ੍ਰਸਾਦਿ ॥ ਗਉੜੀ ਬੈਰਾਗਣਿ ਰਵਿਦਾਸ-ਜੀਉ ॥ ਘਟ ਅਵ ਘਟ ਡੂਗਰ ਘਣਾ ਇਕ ਨਿਰਗੁਣੁ ਬੈਲੁ ਹਮਾਰ ॥ ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁ-ਰਾਰਿ ॥ ੧ ॥ ਕੋ ਬਨਜਾਰੋ ਰਾਮਕੋ ਮੇਰਾ ਟਾਂਡਾ ਲਾਦਿਆ ਜਾ-ਇਰੇ ॥ ੧ ॥ ਰਹਾਉ ॥ ਹਉ ਬਨਜਾਰੋ ਰਾਮਕੋ ਸਹਜ ਕਰਉ ਬਾਪਾਰੁ ॥ ਮੈ ਰਾਮ ਨਾਮੁ ਧਨੁ ਲਾਦਿਆ ਬਿਖ ਲਾਦੀ ਸੰਸਾਰਿ ॥ ੨ ॥ ਉਰ ਵਾਰਿ ਪਾਰਿਕੇ ਦਾਨੀਆ ਲਿਖਿ ਲੇਹੁ ਆਲ ਪਤਾਲਿ ॥ ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾ-ਲ॥ ੩ ॥ਜੈਸਾ ਰੰਗੁ ਕਸੁੰਭਕਾ ਤੈਸਾ ਇਹੁ ਸੰਸਾਰੁ॥ਮੇਰੇ ਰਮਈਏ ਰੰਗੁ ਮਜੀਠਕਾ ਕਹੁ ਰਵਿ ਦਾਸ ਚਮਾਰ ॥ ੪ ॥ ੧ ॥ ੩ ॥

॥ ਜੋ ਪੁਰਖ ਪੂਰਬ ਕਹੇ ਥਾਨਕੇ ਖਰੀਦ ਕੀ ਇਛਾ ਵਾਲੇ ਹੈਂ ਤਿਨਕੋ ਤਿਸੀ ਦੇਸ ਮੇ ਪਹੁਚਾਵਨ ਹੇਤ ਪ੍ਰਥਮ ਤਿਸਕੇ ਮਾਰਗ ਕੀ ਕਠਨਤਾ ਸੁਨਾਵੇ ਘਟ ਇਤਿ,ਘਟ, ਦੇਹਰੂਪੀ ਘਾਟ ਅਵਘਟ, ਔਖਾ ਹੈ ਲਖਣਾ ਜਿਸ ਤੇ ਤਿਸ ਮੇਂ ਡੂਗਰ

ਘਣਾ, ਸਬਦ ਸਪਰਸਾਦਿ ਵਿਖਯ ਰੂਪ ਪਰਬਤ ਬਹੁਤ ਹੈਂ ॥ ਔ ਹਮਾਰਾ ਜੋ ਏਕ ਮਨ ਰੂਪੀ ਬੈਲ ਹੈ ॥ ਸੋਸਬਦਾਦਿ ਵਿਖਯੋਂ ਕੇ ਲੰਘਨ ਕੀ ਚਤੁਰਾਈ ਰੂਪ ਗੁਣ ਸੇ ਹੀਨ ਨਿਰਗੁਣ ਹੈ ॥ ਯਾਹੀ ਤੇ ਮਨਰੂਪ ਬੈਲ ਪੈ ਲਦਣੇ ਯੋਗ ਹਮਾਰੀ ਪੂੰਜੀ ਕੋ ॥ ਮਾਰਗ ਮੇ ਕਾਮਾਦਿ ਚੋਰ ਲੂਟ ਲੇਵੇ ਹੈਂ ॥ ਤਿਨਕੀ ਨਿਬ੍ਰਿਤੀ ਹੇਤ ਪ੍ਰਮੇਸ਼੍ਵਰ ਆਗੇ ਬੇਨਤੀ ਕਰਤਾ ਹੋਂ ॥ ਜੋ ਹੇਰਾਮ ਆਪ ਪਾਸ ਏਕ ਮੇਰੀ ਯਹ ਬੇਨਤੀਹੈ ॥ ਉਸਕੋ ਸੁਨ ਕਰ ਹੇ ਮੁਰਾਰੀ ਮੇਰੀ ਦੈਵ ਸੰਪਤ ਰੂਪ ਪੂੰਜੀਕੀ ਰਛਾ ਕਰ ॥ ੧ ॥ ਪ੍ਰਮੇਸ਼੍ਵਰ ਆਗੇ ਬੇਨਤੀ ਕਰ ਚੋਰੋਂਕੀ ਓਰਸੇ ਨਿਸ ਚਿੰਤ ਹੂਆ ਸੇਵਕੋਂਕੋ ਖਬਰ ਕਰੇ ॥ ਕੋ ਇਤਿ ਕੋ ਬਨਜਾਰੋ ਰਾਮਕੋ, ਕੋਈ ਰਾਮ ਨਾਮਕੇ ਬਨਜ ਕੀ ਚਾਹ ਵਾਲਾਹੈ ॥ ਸੋ ਹਮਾਰੇ ਸਾਥ ਹੋਇ ਲੇਵੇ ॥ ਅਬ ਮੇਰਾ ਰਾਮ ਨਾਮ ਰੂਪੀ ਟਾਂਡਾ ਲਦਿਆ ਜਾਤਾਹੈ ॥ ਭਾਵ ਮੈਂ ਰਾਮ ਨਾਮਕੇ ਉਪਦੇਸ਼ਕੇ ਤਿਆਰਹੂੰ ਜੋ ਲੇਨਾ ਚਾਹੇ ਸੋ ਸਾਥੀ ਹੋਜਾਵੇ ॥ ੧ ॥ ਸੋਈ ਕਹੇ ਹਉ ਇਤਿ ਹਉ ਬਨਜਾਰੋ ਰਾਮਕੋ, ਮੈ ਖਰੀਦਨੇ ਬੇਚਨੇ ਵਾਲਾ ਹੂੰ ਰਾਮ ਨਾਮਕਾ ॥ ਯਾਹੀਤੇ ਸਹਜ ਕਰਉ ਬੁਪਾਰੁ, ਸਹਜ ਹੇਤ ਭਕ੍ਤੀਕਾ ਬਨਜ ਕਰਤਾਹੂੰ ॥ ਭਾਵ ਪ੍ਰਮੇਸ਼੍ਵਰ ਸੰਬੰਧੀ ਗਯਾਨ ਦੇਨੇ ਹੇਤ ਭਗਤੀਮੈ ਮਨ ਪੈ ਲੱਦੀਹੈ ॥ ਸੋਈ ਸੂਚਨ ਕਰੇ ਮੈ ਇਤਿ,ਮੈਨੇ ਸੇਵਕੋਂਕੇ ਉਪਦੇਸ਼ ਹੇਤ ਅਪਨੇ ਮਨ ਰੂਪੀ ਬੈਲਪੈ ਰਾਮ ਨਾਮ ਰੂਪ ਧਨ, ਮਾਲ ਲਦਿਆਹੈ ॥ ਔ ਬਿਖ, ਵਿਖਯ ਵਾਸਨਾ ਰੂਪ ਬਿਖ ਲੱਦੀਹੈ ਆਨ ਜੀਵੋਂਨੇ ॥ ਯਾਹੀਤੇ ਉਨਕੋ ਜਗਾਤੀਯੇ ਪਕੜੇਂਗੇ ਮੇਰੇਕੋ ਕੋਈ ਨਹੀ ਬੁਲਾਵੇਗਾ ॥ ਯਹੀ ਵਾਰਤਾ ਪ੍ਰਸਿਧ ਕਰਨੇ ਹੇਤ ਬੇਪ੍ਰਵਾਹੀਸੇ ਚਿਤ੍ਰ ਗੁਪਤ ਕੋ ਕਹੇ ॥ ਉਰਵਾਰ ਇਤਿ ਉਰਵਾਰ, ਇਸ ਲੋਕਕੇ ਸੁਭਾ ਸੁਭ ਕਾਮੋਂਕੇ ਔ ਪਾਰ, ਪਰਲੋਕਮੇ ਤਿਨਕੇ ਫਲੋਂਕੋ ਦਾਨੀਆ, ਜਾਨਣੇ ਵਾਲੇ ਚਿਤ੍ਰ ਗੁਪਤ ਮੇਰਾ ਭੀ ਕਿਛੁ ਲਿਖਿ ਲੇਹੁ, ਲਿਖ ਲੇਵੋ ਅਪਨੀ ਵਹੀਮੇ ਆਲ ਪਤਾਲੁ, ਅੱਲ ਪੱਲ ਬਿਨਾ ਬਿਚਾਰੇ ਝੂਠਾ ਹਿਸਾਬ ॥ ਪੰਜਾਬ ਮੇ ਬਿਨਾ ਬਿਚਾਰੇ ਕੀਯੇ ਕਾਮਕੋ ਆਲ ਪਤਾਲ, ਅਲਪਲ ਕਹਤੇਹੈ ॥ ਚਿਤ੍ਰ ਗੁਪਤਕੋ ਐਸਾ ਹਾਸੀ ਕਾ ਬਚਨ ਕਹਨੇ ਮੇ ਅਪਨਾ ਬਲ ਕਹੇ ਮੋਹਿ ਇਤਿ,ਭਕਤੀਕੇ ਪ੍ਰਤਾਪਸੇ ਮੇਰੇਕੋ ਮਾਲਕੀ ਜਕਾਤ ਪੈ ਹੋਨੇ ਵਾਲਾ ਦੰਡ ਨਹੀ ਲਗੇਗਾ ॥ ਕਾਹੇਤੇ ਦੰਡ ਉਨਕੋ ਹੋਵੈਹੈ ਜੋ ਪੁਰਖ ਜੰਜਾਲੋਂਮੇ ਫਸੇਹੈ ॥ ਔ ਮੈਨੇ ਸੰ-ਸਾਰ ਸੁਖੋਂਕੋ ਖਿਣ ਭੰਗਰ ਜਾਨ ਤਜੀਲੇ ਸਰਬ ਜੰਜਾਲ, ਸਭੀ ਬੰਧਨ ਤਯਾਗ ਦੀਯੇਹੈਂ ॥ ੩ ॥ ਸੋਈ ਸਪਸ਼੍ਟ ਕਰੇ ਜੈਸਾ ਇਤਿ,ਜੈਸੇ ਕਸੁੰਭੇਕਾ ਰੰਗ ਸੀਘ੍ਰ ਨਾਸ ਹੋਨੇ ਵਾਲਾ ਹੋਵੈਹੈ ਤੈਸਾ ਏਹੁ ਸੰਸਾਰ, ਤੈਸੇਹੀ ਸੰਸਾਰਕੇ ਆਨੰਦ ਸੀਘ੍ਰ ਨਾਸ ਹੋਨੇ

ਵਾਲੇਹੈ ॥ ਅਬਿਨਾਸੀ ਨਹੀ ॥ ਔ ਮੇਰੇ ਨਿਜ ਰੂਪ ਰਾਮਕਾ ਰੰਗੁ, ਆਨੰਦ ਐਸਾਹੈ ॥ ਜੈਸਾ ਬਸਤ੍ਰਮੈ ਮਜੀਠਕਾ ਰੰਗ ਬਸਤ੍ਰਕੀ ਅਵਸਥਾ ਪ੍ਰਯੰਤ ਅਬਿਨਾਸੀ ਹੋਵੈਹੈ ॥ ॥ ਯਾਤੇ ਰਵਿਦਾਸ ਕਹੇਹੈ ॥ ਮੈਂ ਐਸਾ ਅਬਿਨਾਸੀ ਜਾਨ ਉਸਮੇ ਪ੍ਰੇਮ ਲਗਾਯਕੇ ਸਭੀ ਝੂਠ ਰੂਪ ਵਿਖਯੋਂਕੇ ਆਨੰਦ ਤਜਾਗੇਹੈਂ ॥ ਯਾਤੇ ਮੁਝ ਭਕਤੀ ਧਨਕੇ ਲੱਦਨੇ ਵਾਲੇ ਕੋ ਹੀ ਪਰਮ ਲਾਭ ਹੋਵੇਗਾ ॥ ਬਿਖ ਲਦਨੇ ਵਾਲੇ ਚੌਰਾਸੀ ਮੇ ਫਿਰੇਂਗੇ ॥ ਯਾਂਤੇ ਜੋ ਛੂਟਨਾ ਚਾਹੇ ਸੋਇਸ ਮਾਲਕੋ ਲੱਦੇ ॥ ੪ ॥ ੧ ॥ ੩ ॥

॥ ਰਾਗੁ ਗਉੜੀ ਪੂਰਬੀ ਰਵਿਦਾਸ ਜੀਉ ॥

ੴ ਸਤਿਗੁਰਪ੍ਰਸਾਦਿ ॥ ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥ ੧ ॥ ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥ ੧ ॥ ਰਹਾਉ ॥ ਮਲਿਨ ਭਈ ਮਤਿ ਮਾਧਵਾ ਤੇਰੀ ਗਤ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ ੨ ॥ ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥ ੩ ॥ ੨ ॥ ੪ ॥

॥ ਮੋਹ ਜਮ ਡੰਡ ਨ ਲਾਗਈ ਤਜੀ ਲੇ, ਇਸ ਪਾਠ ਮੈਂ ਕਹੇ ਅਰਥ ਸੇ ਬਿਰੁਧ ਰੀਤਿ ਸੇ ਅਗਲੇ ਮੈਂ ਬਰਨਨ ਹੈ ॥ ਯਾਤੇ ਵਹੁ ਬਰਨ ਇਸਸੇ ਪੂਰਬ ਦਸਾ ਕਾ ਸੂਚਕ ਹੈ ॥ ਵਾ ਜਹਾਂ ਜਹਾਂ ਓਕਾਰ ਲਿਖ ਕੇ ਲਿਖਤੇ ਹੈਂ ਤਹਾਂ ਤਹਾਂ ਸਰਬਤ੍ਰ ਪਿਛਲੇ ਸੇ ਜੁਦੀ ਉਥਾਨਕਾ ਹੈ ॥ ਯਾਂਤੇ ਈਹਾਂ ਜੁਦੀ ਪ੍ਰਾਰਥਨਾ ਹੈ ॥ ਹੇ ਪ੍ਰਮੇਸਵਰ ਜੈਸੇ ਕੂਪ ਮੇਂ ਭਰਿਓ, ਪਰਿਓ ਜੋ ਹੋਵੇ ਹੈ ਦਾਦਿਰਾ, ਮੇਂਡਕ ਤਿਸ ਕੋ ਕਛੁ, ਕਿੰਚਤ ਭੀ ਅਪਣੇ ਦੇਸ ਬਿਨਾਂ ਆਨ ਦੇਸ ਰੂਪ ਨਦੀ ਸਮੁਦ੍ਰ ਕੀ ਗਜਾਤ ਨਹੀਂ ਹੋਵੇ ॥ ਅਰਥਾਤ ਜੈਸੇ ਵਹੁ ਨਦੀ ਸਮੁਦ੍ਰ ਕੇ ਸੁਖ ਕੋ ਨਹੀਂ ਜਾਣੇ ਉਸੀ ਮੇਂ ਆਨੰਦ ਮਾਨੇ ਹੈ ॥ ਐਸੇ, ਤਿਸ ਮੇਂਡਕ ਕੇ ਸਮਾਨ ਮੇਰਾ ਮਨ ਭੀ ਬਿਖਿਆ ਬਿਮੋਹਿਆ, ਸਬਦਾਦਿ ਵਿਖਯੋਂ ਨੇ ਅਪਨੇ ਆਨੰਦ ਮੇਂ ਲਗਾਯਕੇ ਪ੍ਰਮੇਸਵਰ ਕੀ ਓਰਸੇ ਅਚੇਤ ਕਰ ਦੀਆ

ਹੈ ॥ ਯਾਤੇ ਮੇਰੇ ਚਿਤ ਮੇਂ ਕਛੁ,ਕਿੰਚਿਤ ਭੀ ਆਗ,ਇਨ ਉਰਲੇ ਸਬਦਾਦਿ ਵਿਖਯੋਂ ਕੇਆਨੰਦਸੇ ਪਾਰ, ਪਰੇਪਰਮਾਤਮ ਸੁਖ ਨਹੀਂ ਭਾਨ ਹੋਵੈ॥ ੧॥ ਯਾਂਤੇ ਮੇਰੀ ਆਪਆਗੇ ਆਪਕੇ ਸ੍ਵਰੂਪ ਦੇਖਨੇ ਹੇਤ ਪ੍ਰਾਰਥਨਾ ਹੈ ॥ ਸੋਈ ਕਹੇ ਸਗਲ ਇਤਿ,ਹੇ ਨਿਖਲ ਭਵਨੋ ਕੇ ਨਾਇਕਾ, ਪ੍ਰੇਰਕ ਪ੍ਰਮੇਸਵਰ ਮੇਰੇ ਕੋ ਵਿਖਯੋਂ ਕੀ ਓਰਸੇ ਹਟਾਵਨੇ ਹੇਤ ॥ ਅਪਨਾ ਏਕ ਛਿਨ ਮਾਤ੍ਰ ਦੇਰ,ਦਰਸ਼ਨ ਦਿਖਾਵੋ ॥ ੧ ॥ ਸੋਈ ਪੁਨਾ ਪ੍ਰਾਥਨਾ ਕਰੇ ਮਲਨ ਇਤਿ,ਹੇ ਮਾਧਵ ਮੇਰੀ ਵਿਖਯੋਂ ਕੀ ਓਰ ਲਗਕੇ ਮਤਿ, ਬੁਧੀ ਮਲਨ ਹੋ ਗਈ ਹੈ ॥ ਯਾਤੇ ਤੁਮਰੀ ਕ੍ਰਿਪਾ ਬਿਨ ਮੇਰੇ ਸੇ ਤੁਮਾਰੀ ਗਤਿ, ਆਪਕਾ ਸ੍ਵਰੂਪ ਲ-ਖਿਆ ਨਹੀਂ ਜਾਤਾ ॥ ਯਾਹੀ ਤੇ ਲਖਨੇ ਹੇਤ ਪ੍ਰਾਰਥਨਾ ਕਰਤਾ ਹੋਂ ॥ ਜੋ ਆਪ ਕਰ ਕ੍ਰਿਪਾ, ਮੇਰੇ ਪੈ ਦਯਾ ਕਰਉ ॥ ਜਿਸ ਆਪਕੀ ਦਯਾ ਸੇ ਭ੍ਰਮੁ ਚੂਕਈ, ਮੇਰੇ ਚਿਤਸੇਂ ਪੰਚਧਾ ਭ੍ਰਮ ਦੂਰ ਹੋ ਜਾਵੇ ਐਸੀ ਦਯਾ ਕਰੋ ॥ ਪੁਨਾ ਦਯਾ ਕਰ ਮੇਰੇ ਕੋ ਸੁਮਤਿ, ਗੁਰੂ ਦ੍ਵਾਰੇ ਸ੍ਰੇਸ੍ਟ ਬੁਧੀ ਦੇਵਹੁ ਸਮਝਾਇ, ਉਪਦੇਸ਼ ਸੇ ॥ ੨ ॥ ਅਰ ਜੇਕਰ ਕਹੋ ਮੇਰੇ ਗੁਣ ਕਥਨ ਕਰ ਉਨ ਸੇ ਤੇਰੀ ਸੁਮਤਿ ਮੇਂ ਉਪਦੇਸ ਹੋਜਾਵੇਗਾ ॥ ਤਬ ਹੇ ਭਗਵਨ ਆਪਕੇ ਗੁਣੋਂ ਕਾ ਅੰਤ ਤੋ ਮਹਾਂ ਦੇਵ ਭੀ ਨਹੀਂ ਪਾਇਸਕੇ ॥ ਮੈਂ ਕਿਆ ਪਾਵੋਂਗਾ ਔ ਅੰਤ ਪਾਏ ਬਿਨਾਂ ਆਪ ਕੈਸੇ ਪ੍ਰਸੰਨ ਹੋਵੋਂਗੇ ॥ ਔ ਪ੍ਰਸੰਨ ਹੁਏ ਬਿਨਾਂ ਸੁਮਤਿ ਮੇਂ ਉਪਦੇਸ ਕਹਾਂ ਹੋਗ॥ ਯਾਂਤੇ ਹੇ ਮਾਧਵ ਅਪਣੀ ਪ੍ਰੇਮ ਭਗਤਿ ਕੈਕਾਰਣੈ, ਮੇਰੇ ਰਿਦੇ ਸੈਂ ਵਿਖਯੋਂ ਕਾ ਪ੍ਰੇਮ ਦੂਰ ਕਰ॥ਅਪਨੀ ਪ੍ਰੇਮ ਭਗਤੀ ਦੇਨੇ ਹੇਤ ਅਪਨਾ ਏਕ ਛਿਨ ਦਰਸ ਦਿਖਾਵੋ ॥ ਯਹ ਰਮਦਾਸ ਚਮਾਰ ਪ੍ਰਾਰਥਨਾ ਕਰੇ ਹੈ ॥੩॥ ੨ ॥ ੪॥

## ਗਉੜੀ ਬੈਰਾਗਣਿ

### ੧ ੳ ਸਤਿਗੁਰਪ੍ਰਸਾਦਿ ॥

ਸਤਿਜੁਗਸਤੁਤੇਤਾਜਗੀ ਦੁਆਪੁਰਿਪੂਜਾ ਚਾਰਿ॥ਤੀਨੌਜੁਗਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥ ਪਾਰੁ ਕੈਸੇ ਪਾਇਬੋ ਰੇ ॥ਮੋ ਸਉ ਕੋਊ ਨ ਕਹੈ ਸਮਝਾਇ ॥ ਜਾਤੇ ਆਵਾ ਗਵਨੁ ਬਿਲਾਇ ॥ ੧ ॥ ਰਹਾਉ ॥ ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧ ਹੋਇ ॥ ੨ ॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦਪੁਰਾ-

ਨ ॥ ਸੰਸਾ ਸਦ ਹਿਰਦੈ ਬਸੈ ਕਉਨ ਹਿਰੈ ਅਭਿਮਾਨੁ ॥ ੩ ॥ ਬਾਹਰਿ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰਿ ॥ ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥ ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥ ੫ ॥ ਪਰਮ ਪਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ ॥ ਉਨ ਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥ ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥ ੭ ॥ ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥ ਪ੍ਰੇਮ ਭਗਤਿ ਨਹੀ ਊਪਜੈ ਤਾਂਤੇ ਰਵਿਦਾਸ ਉਦਾਸ ॥ ੮ ॥ ੧ ॥ ੫ ॥

ਭਕਤੀ ਬਿਨਾ ਕਲਿਮੇ ਮੁਕਤੀ ਕਾ ਸਾਧਨ ਕੋਈ ਨਹੀ ਯਹ ਸਿਮ੍ਰਿਤੀਮੇ ਸਿਧਾਂਤ ਕੀਆ ਹੈ ॥ ਯਾਤੇ ਦਰਸਨ ਦੇਕਰ ਅਪਨੀ ਪ੍ਰੇਮ ਭਗਤੀ ਦੇਵੋ ਯਹ ਪ੍ਰਾਰਥਨਾ ਹੇਤ ਪ੍ਰਥਮ ਸਿਮ੍ਰਿਤੀ ਮੇ ਕਹੀ ਵਾਰਤਾ ਕਹੇ ਸਤ ਇਤਿ, ਸਤਜੁਗ ਮੈ ਕੇਵਲ ਸਤੁ ਨਾਮ ਸੇਸ੍ਰ ਧਯਾਨਸੇ ਮੁਕਤੀ ਹੋਵੈਥੀ ਔਤ੍ਰੇਤੇ ਮੈ ਜਗੀ ਜੱਗਯ ਕਰਨੇਸੇ ਜੀਵੋਂ ਕਾ ਉਧਾਰ ਹੋਵੈਥਾ ॥ ਦੁਆਪਰ ਮੈ ਪ੍ਰਿਤਮਾ ਪੂਜਨ ਸੇ ਹੋਵੈਥਾ ॥ ਐਸੇ ਤੀਨੋਂ ਯੁਗੋਂ ਮੇ ਧਯਾਨਾਦਿਕ ਤੀਨੋਂ ਮੁਕਤੀਕੇ ਸਾਧਨ ਸਿਮ੍ਰਿਤੀ ਮੇ ਦ੍ਰਿੜ੍ਹ ਪਕੇ ਨਿਸਚੇ ਕਰਾਏਹੈਂ ॥ ਔ ਕਲਿ, ਕਲਯੁਗ ਕੇਵਲ, ਏਕ ਨਾਮ ਆਧਾਰ, ਮੁਕਤੀ ਹੇਤ ਕੀਰਤਨ ਭਕਤੀ ਕਾਹੀ ਆਸਰਾ ਕਹਯਾ ਹੈ ॥ ੧ ॥ ਯਾਹੀਤੇ ਕੀਰਤਨ ਭਕਤੀ ਬਿਨਾ ਕਲਿਮੇਂ ਪਾਰਕੈਸੇ ਪਾਇਬੋਰੇ ਮੁਕਤੀ ਕੈਸੇ ਮਿਲੇਗੀ ॥ ਯਹ ਵਾਰਤਾ ਮੋਸਉ, ਮੇਰੋਕੋ ਕੋਈ ਪੁਰਖ ਨਹੀ ਕਹੈ ਸਮਝਾਇ, ਕਾਹੂ ਔਰ ਸਾਧਨ ਰੂਪ ਹੇਤ ਕਾ ਉਪਦੇਸ ਕਰਤਾ ਹੂਆ ਸਮਝਾਯਕੇ ਕਹਤਾ ॥ ਜਿਸ ਸੇ ਆਵਾਗੌਨ ਮਿਟੇ ॥ ਸੋਈ ਪੁਨਾ ਸਪਸ਼੍ਰ ਕਰੇ ਜਾਤੇ ਇਤਿ ਜਾਤੇ, ਭਗਤੀ ਬਿਨਾ ਜਿਸ ਆਨ ਸਾਧਨ ਸੇ ਆਵਾਗਵਨ ਬਿਲਾਇ, ਜਨਮ ਮਰਨ ਦੂਰ ਕਰ ਮੁਕਤੀ ਹੋਵੇ ਐਸਾ ਸਾਧਨ ਕੋਈ ਸਾਸਤ੍ਰ ਕਾਰ ਨਹੀ ਕਹੇ ॥ ੧ ॥ ਕਰਮ ਸਾਧਨ ਹੈ ਐਸੇ ਕਰਮ

ਵਾਦੀ ਮੀਂਮਾਂਸਾ ਸਾਸਤ੍ਰ ਵਾਲੇ ਕਹੇਹੈ॥ ਯਹ ਆਸਿਕਾ ਸੁਨ ਕਰ ਅਨੇਕ ਕਰਮੋਂ ਮੇ ਵੁਹ ਕਉਨ ਕਰਮ ਹੈ ਜਿਸਸੇ ਮੁਕਤੀ ਪਾਵੇ ॥ ਯਹ ਪੂਛਨੇ ਹਿਤ ਕਹਿ ਬੌਹ ਇਤਿ, ਬਹੁ ਬਿਧ ਧਰਮ ਨਿਰੂਪੀਐ, ਕਰਮ ਕਾਂਡ ਰੂਪ ਵੇਦ ਮੈਂ ਔ ਤਿਸਕੇ ਅਨੁਸਾਰੀ ਸਿਮ੍ਰਤੀਯੋਂਮੇ ਵਰਣ ਆਸ੍ਰਮੋਂ ਕੇ ਭੇਦ ਸੈ ਯਥਾ "ਜੋਗ ਸਬਦੰ ਗਯਾਨ ਸਬਦੰ ਵੇਦ ਸਬਦੰ ਬ੍ਰਹਮਣਹ ॥ ਖਤ੍ਰੀ ਸਬਦੰ ਸੂਰ ਸਬਦੰ ਸੂਦਰ ਸਬਦੰ ਪਰਾਕ੍ਰਿਤਹ"॥ ਐਸੇ ਵਰਣੋਕੇ ਧਰਮ ਨਿਰਣੇ ਕੀਯੇ ਹੈਂ ॥ ਤਥਾ ਦੇਸ ਕਾਲ ਅਵਸਥਾਕੇ ਭੇਦਮੈ ਨਿਤ ਨੈ ਮਿਤਕ ਪ੍ਰਾਯਸਚਿਤ ਕਾਮ ਰੂਪ ਅਨੇਕ ਪ੍ਰਕਾਰਕੇ ਧਰਮ ਨਿਰਣੇ ਕੀਯੇਹੈ॥ ਔਕਰਤਾ ਦੀਸੈ ਸਭ ਲੋਇ, ਤਹਾਂ ਤਹਾਂ ਤਿਨ ਭਿੰਨ ਭਿੰਨ ਨਿਰਣੇ ਕੀਯੇ ਧਰਮੋਕੋਂ ਧਰਮ ਸਾਸਤ੍ਰ ਮੇ ਕਹੀ ਰੀਤਿਸੇ ਕਰਤੇ ਭੀ ਸਭੀ ਜੀਵ ਦਿਖਾਈ ਦੇਵੇਹੈਂ ॥ਤੌਭੀ ਸੰਸਾਰਮੇ ਹੀ ਫਿਰੇਹੈ॥ ਯਾਤੇ ਯਹ ਨਿਰਣੇ ਕਰਕੇ ਹਮਕੋ ਸੁਨਾਵੇ ॥ ਜੋ ਵਰਣਾਸ੍ਰਮੋ ਕੇ ਭੇਦਸੇ ਔਦੇਸ ਕਾਲ ਅਵਸਥਾ ਕੇ ਭੇਦਸੇ ਧਰਮ ਸਾਸਤ੍ਰ ਮੈ ਕਹੇ ਕਵਨ ਕਰਮਤੇ ਛੁਟੀਐ, ਕਉਨ ਨਿੱਤਜਾਦਿ ਕਰਮਕੇ ਕਰਨੇਸੇ ਮੁਕਤ ਹੋਈਯੇ ॥ ਸੋਈ ਵਾਰਤਾ ਸਪਸ਼੍ਰ ਕਰੇ ॥ ਜਿਹ ਇਤਿ, ਜਿਹ ਸਾਧੇ ਨਿਸ ਨਿਤਜਾਦਿ ਕਰਮਕੇ ਸਿੱਧ ਕਰਨੇਸੇ ਸਿਧ ਹੋਇ ਮੁਕਤੀ ਹੋਵੇ ਸੋ ਕਰਮ ਤੁਮ ਸੁਨਾਵੋ ॥॥ ਪਰੰਤੂ ਐਸਾ ਕਰਮ ਕੋਈ ਨਹੀ ॥ ੨ ॥ ਉਲਟਾ ਤਿਨਕੇ ਨਿਰਣੇ ਕਰਤੇ ਵੇਦ ਪੁਰਾਣੋ ਕਾ ਹੀ ਆਪਸ ਮੈ ਬਿਵਾਦ ਸੁਣਨੇ ਸੇ ਬੁਧਿਮੈ ਸੰਦੇਹ ਹੋ ਜਾਵੇਹੈ॥ ਸੋਈ ਕਹੇ ਕਰਮ ਇਤਿ ਜੇਕਰ ਪੰਡਤੋਂਸੇ ਸੁਨ ਸ੍ਰਵਣ ਕਰਕੇ ਵੇਦ ਔ ਪੁਰਾਣੋ ਕੋਂ ਤਿਨ ਵੇਦ ਪੁਰਾਣੋਮੇ ਕਹੀ ਰੀਤਿਸੇ ਕਰਮ, ਸਾਸਤ੍ਰ ਮੈ ਵਿਧਾਨ ਕੀਏ ॥ ਔ ਅਕਰਮ,ਸਾਸਤ੍ਰ ਮੈ ਨਾ ਵਿਧਾਨ ਕੀਏ ਏਵੰ ਵਿਕਰਮ ਸਾਸਤ੍ਰੋਂ ਮੇ ਨਿਖੇਧ ਕੀਏ ਕਾਮ ਕੌਨਕੌਨ ਹੈ ॥ ਐਸੇ ਤਿਨਕੇ ਸਰੂਪੋਂ ਕਾ ਬਿਚਾਰ ਕਰੀਏ ਤਥ ਏਕ ਸ੍ਰੁਤੀ ਮੈਂ ਕਹੇ ਕਰਮਕੇ ਸ੍ਰੂਪਕੇ ਦੂਸਰੀਮੇਂ ਕਹੇ ਕਰਮਕੇ ਸਰੂਪਸੇ ਆਨ ਰੀਤਿਕਾ ਹੋਨੇਤੇ ਸਦਾ ਚਿਤਮੇ ਸੰਦੇਹਹੀ ਰਹੇਹੈ ਸੰਸੇ ਦੂਰ ਨਹੀ ਹੋਵੇ ॥ ਯਾਹੀਤੇ ਭਾਰਤਕੇ ਬਨ ਪਰਬ ਮੇ ਯੁਧਿਸਟਰਨੇ ਧਰਮ ਰਾਜ ਕੋ ਸੁਨਾਯਾਹੈ॥ ਸ੍ਰੁਤੀਆ ਪਰਸਪਰ ਵਿਰੁਧ ਅਰਥ ਕਹੇ ਹੈਂ ॥ ਸਿਮ੍ਰਿਤੀਆਂਭੀ ਤੈਸੇ ਵਿਰੁਧ ਅਰਥਹੀ ਕੋਹੇਹੈ ॥ਪੁਨਾ ਤਿਨਕੀ ਬਯਾਖਯਾ ਕਰਨੇ ਵਾਲੇ ਰਿਖੀ ਭੀ ਤੈਸੇ ਵਿਰੁਧ ਹੀ ਬਯਾਖਯਾ ਕਰੇਹੈਂ । ਯਾਤੇ ਕਾਹੂ ਕਰਮਸੇ ਚਿਤਕਾ ਸੰਸਾ ਨਹੀ ਜਾਵੇ ॥ ਪੁਨਾ ਤਿਨ ਕਰਮੋਂਕੇ ਕਰਨੇਸੇ ਚਿਤਮੇਂ ਅਭਿਮਾਨਭੀ ਬਹੁਤ ਹੋਵੇਹੈ॥ ਯਾਤੇ ਚਿਤਮੇ ਅਧਿਕ ਬਢੇ ਹੂਯੇ ਅਭਿਮਾਨ ਕੋ ਭੀ ਕਉਨ ਹਿਰੇ, ਕਉਨ ਦੂਰ ਕਰੇ ਭਾਵ ਕੋਈ ਨਹੀ ਦੂਰ ਕਰ ਸਕੇ ॥ ਕਿੰਤੂ ਬਨਜਾਹੀ ਰਹੇਹੈ ॥ ਸੋ

ਅਭਿਮਾਨ ਮੁਕਤੀ ਕੇ ਮਾਰਗ ਗਯਾਨ ਭਕ੍ਤੀਕਾ ਪਰਮ ਬਿਰੋਧੀ ਹੈ ॥ ਯਾਹੀਤੇ ਭਕ੍ਤੀ ਬੋਧਕ ਗ੍ਰੰਥੋਂਮੇਂ ਅਭਿਮਾਨ ਕੇ ਮੂਲ ਕਰਮੋਂ ਕੀ ਪ੍ਰਧਾਨਤਾ ਦੂਰ ਕਰੀ ਹੈ ॥ ਯਾਤੇ ਕਰਮੋਂ ਕੇ ਪ੍ਰਤਿ ਪਾਦਕ ਗ੍ਰੰਥੋ ਮੇਂ ਕਹੇ ਤਪ ਤੀਰਥ ਸਨਾਨਾਦਿ ਕਰਮੋਂ ਸੇ ਸੁ-ਧੀ ਨਹੀਂ ਬਨ ਸਕੇ ॥ ਸੋਈ ਕਹੇ ਬਾਹਰਿ ਇਤਿ ਬਾਹਰ ਸੇ ਜੇਕਰ ਸਰੀਰ ਕੋ ਤੀਰਥੋਂ ਕੇ ਜਲ ਸੇ ਪਖਾਰੀਐ ਸੁਧ ਕਰੀਯੇ ॥ ਔ ਘਟ ਭੀਤਰਿ ਅੰਤਹ ਕਰਣ ਮੇਂ ਬਿਬਿਧਿ ਬਿਕਾਰਿ, ਨਾਨਾ ਪ੍ਰਕਾਰ ਕੇ ਕਾਮ ਕ੍ਰੋਧਾਦਿ ਦੋਖ ਰਹੇ ॥ ਤਬ ਸੁਧ ਕਵਨ ਪਰ ਹੋਇਬੋ, ਭਗਤੀ ਬਿਨਾਂ ਸੁਧੀ ਕੀ ਇਛਾ ਵਾਲਾ ਪੁਰਖ ਕੌਨਸੇ ਜਲ ਮੇਂ ਪੜਕੇ ਸੁਧ ਹੋ ਜਾਵੇ ॥ ਭਾਵ ਕਾਹੂ ਮੇਂ ਪੜ ਕਰ ਸੁਧ ਨਹੀਂ ਹੋਵੇਗਾ ॥ ਯਾਂਤੇ ਅੰਤਰ ਕੇ ਸੋਧਮ ਬਿਨਾ ਜੇਤਾ ਜੀਵ ਕੋ ਸੁਚ, ਸੁਧ ਹੋਨੇ ਕਾ ਬਿਉਹਾਰ ਹੈ ਸੋ ਸਭ ਕੁੰਚਰ. ਹਾਥੀ ਕੇ ਸੁਚ ਹੋਨੇ ਜੈਸਾ ਹੈ॥ ਭਾਵ ਜੈਸੇ ਹਾਥੀਨਾਇਕੇ ਸਿਰ ਮੇਂ ਖਾਕ ਗੇਰ ਲੇਵੇ ਹੈ ਤੈਸੇ ਸਰੀਰ ਕੋ ਪਖਾਲ ਕੇ ਹਮ ਸੁਧਿ ਹੁਇ ਗਏ ॥ ਐਸੇ ਅਭਿਮਾਨ ਕਰਨੇ ਵਾਲੇ ਵਿਕਾਰੋਂ ਸੇ ਭਰੇ ਜੀਵ ਭੀ ਉਲਟੀ ਅਭਿਮਾਨ ਰੂਪੀ ਦੂਣੀ ਖੇਹ ਅਪਨੇ ਚਿਤ ਮੈਂ ਪਾਇ ਲੇਵੇ ਹੈ ॥ ਯਾਂਤੇ ਸੁਧ ਨਹੀਂ ਹੋਇ ਸਕੇ ॥ ੧ ॥ ਸੁਧ ਹੋਨਾ ਈਸ੍ਵਰ ਭਗਤੀ ਸੇ ਹੋਵੇਹੈ ਜੈਸੇ ਅੰਧੇਰੇ ਕਾ ਨਾਸ ਸੂਰਜ ਕੇ ਤੇਜਸੇ ਹੋਵੇਹੈ ॥ ਯਹ ਕਹੇ ਰਵਿ ਇਤਿ, ਰਵਿ ਪ੍ਰਗਾਸ ਰਜਨੀ ਜਥਾ, ਜੈਸੇ ਸੂਰਜ ਕੇ ਉਦੇ ਹੋਨੇ ਕਰ ਰਾਤ੍ਰਿ ਗਤਿ, ਨਾਸ ਹੋਵੇਹੈ ॥ ਇਸ ਬਾਤਕੋ ਸਾਰਾ ਸੰਸਾਰ ਜਾਣੇਹੈ ॥ ਤੈਸੇ ਨਾਨਾ ਬਿਕਾਰ ਰੂਪਰਾਤ੍ਰੀਭਕਤੀ ਦਿਵਾਕਰਸੇ ਨਾਸ ਹੋਵੇਹੈ ॥ ਵਹੁ ਭਕ੍ਤੀਭੀ ਗੁਰੂ ਅਧੀਨਹੈ ॥ ਯਾਤੇ ਗੁਰੁ ਐਸਾ ਉਪਦੇਸ਼ ਕਰਨੇ ਵਾਲਾ ਚਾਹੀਯੇ ॥ ਯਹ ਕਹੇ ਪਾਰਸ ਇਤਿ ਮਾਨੋ, ਜਾਨੋ ਪਾਰਸਕੇ ਛੂਹਨੇਸੇ ਤਾਂਬਾ ਕਨਕ, ਸ੍ਵਰਨ ਹੋਵੇਹੈ ॥ ਸ੍ਵਰਨ ਹੋਤੇ ਬਾਰ, ਦੇਰ ਨਹੀ ਲਗੇ ॥ ਤੈਸੇ ਜਿਸਕੇ ਉਪਦੇਸ਼ਸੇ ਭਗਤ ਹੋਨੇ ਮੈ ਦੇਰ ਨਾ ਲਗੇ ॥ ਐਸਾ ਪਾਰਸ ਰੂਪ ਗੁਰੂ ਚਾਹੀਯੇ ॥ ਵਾਸਤਵਸੇ ਪਾਰਸ ਤਾਂਬੇਕੋ ਕਨਕ ਕਰੇਹੈ ॥ ਪਾਰਸ ਨਹੀ ਕਰੇ ॥ ਔ ਗੁਰੁ ਸਿਖਕੋ ਅਪਨੇ ਤੁਲਜ ਕਰ ਲੇਵੇ ਹੈ ॥ ਯਾਤੇ ਪਰਮ ਪਾਰਸਹੈ ॥ ੫ ॥

ਔ ਐਸੇ ਪਰਮ ਪਾਰਸ ਗੁਰੁਕੋ ਭੇਟਤਾ ਹੁਯਾ ਸਿਖ ਬੰਧਨੋਂਸੇ ਛੂਟੇਹੈ ॥ ਯਹ ਕਹੇ ਪਰਮ ਇਤਿ ਉਪਦੇਸ਼ ਦੇਕਰ ਅਪਨੇ ਤੁਲਜ ਭਗਤ ਗਯਾਨੀ ਕਰ ਲੇਨੇ ਵਾਲੇ ਗੁਰੁ ਕੋ ਜਬ ਸਿਖ ਭੇਟੀਐ, ਭੇਟੇ ਭਾਵ ਪਾਵੇ ਲਿਖਤ ਲਿਲਾਟ, ਪੂਰਬ ਜਨਮੋਂਕੇ ਉਤਮ ਕਰਮੋਂਕੀ ਮਸਤਕਮੇ ਲਿਖੀ ਲਿਖਤ ਅਨੁਸਾਰ ਤਬ ਤਾਂਕੇ ਉਪਦੇਸ਼ਸੇ ਉਨਮਨ, ਸੰਸਾਰਕੀ ਓਰਸੇ ਨਿਹ ਸੰਕਲਪ ਹੋਇਕੇ ਭਾਵ ਸੰਸਾਰਕੀ ਓਰਸੇ ਉਲਟਕੇ ਮਨ,

ਅੰਤਹ ਕਰਨ ਮਨਹੀ ਮਿਲੇ ਆਤਮਾਕੇ ਸਾਥ ਜਾਂਸਮੇ ਮਿਲੇ ਤਿਸੀ ਕਾਲਮੈ ਛੂਟ ਜਾਵੇਹੈ ਬੱਜਰ ਵਤ ਦ੍ਰਿੜ ਜੋ ਪੰਚ ਕੋਸ ਅਨਾਤਮ ਰੂਪ ਕਿਵਾੜ ਲਗੇ ਹੁਏਹੈਂ ॥ ੬ ॥

ਯਾਤੇ ਜਿਸ ਜਿਗਯਾਸੂ ਜਨਨੇ ਪਰਮ ਪਾਰਸ ਰੂਪ ਗੁਰੋਂਕੇ ਉਪਦੇਸ਼ਸੇ ਪ੍ਰਮੇਸ੍ਵਰਕੀ ਭਗਤੀ ਕੀ ਜੁਗਤਿ, ਕਰਨੇਕੀ ਰੀਤਿ ਮਤਿਮੇ ਸਤਿ, ਸ੍ਰੇਸ੍ਟ ਥਿਤ ਕਰੀਹੈ ॥ ਤਿਨਕੇ ਵਹੁ ਭਕ੍ਤੀ ਭ੍ਰਮ ਔ ਬੰਧਨ ਔ ਕਾਮਾਦਿ ਬਿਕਾਰ ਸਭਹੀ ਕਾਟ ਦੇਵੇਹੈ ॥ ਅਰ ਸੋਈ, ਵਹੀ ਪੁਰਖ ਬਸਿ ਰਸਿ, ਬਸੀ ਕਾਰ ਕਰਕੇ ਵਿਖਯੋਂਕੇ ਰਸੋਂਕੀ ਓਰਸੇ ਮਨਕੋ ਅਪਨੇ ਸ੍ਵਰੂਪਮੇ ਮਿਲੇ ਹੂਯੇ ਗੁਨ ਨਿਰਗੁਨ, ਸਗੁਣ ਨਿਰ ਗੁਣ ਕੋ ਏਕ ਰੂਪ ਕਰ ਬਿਚਾਰੇਹੈ ॥ ਭਿੰਨ ਭਿੰਨ ਨਹੀ ਜਾਨੇ ॥ ੭ ॥

ਅਰ ਜੋ ਪੁਰਖ ਪਾਰਸ ਰੂਪ ਗੁਰਕੋ ਨਹੀ ਭੇਟੇ ॥ ਤਿਨ ਪੁਰਖੋਂਕੀ ਧਰਮ ਸ਼ਾਸਤ੍ਰੋਂਮੇ ਕਹੇ ਕਰਮ ਰੂਪ ਅਨੇਕ ਜਤਨੋਂਕੇ ਕਰਨੇ ਸੇ ਅਰ ਯੋਗ ਮਾਰਗ ਕਰ ॥ ਬਿਚਾਰ ਬਿਨਾ ਕੇਵਲ ਇੰਦ੍ਰਿਯ ਨਿਗ੍ਰਹ ਕਰਨੇਸੇ ਟਾਰੀ ਨ ਟਰੈ ਭ੍ਰਮ ਫਾਸ, ਹਟਾਈ ਹਟਤੀ ਨਹੀ ਸੰਸਾਰਮੇ ਰਖਨੇ ਵਾਲੀ ਭ੍ਰਮਕੀ ਫਾਹੀ ॥ ਅਰ ਤਿਨਕੋ ਉਪਜਤੀ ਨਹੀ ਪ੍ਰੇਮ ਭਗਤੀ ਯਾਹੀ ਤੇ ਰਵਿ ਦਾਸ ਕਹੇ ਮੈਂ ਪ੍ਰੇਮ ਭਗਤੀ ਕਰ ਤਿਨ ਕਰਮਕੀ ਓਰਸੇ ਉਦਾਸ ਹੂ ॥ ੮ ॥ ੧ ॥ ੫ ॥

ਇਤਿ ਸ੍ਰੀ ਮਤ ਗੁਲਾਬ ਸਿੰਘ ਚਰਣ ਸਿਖਿਜਤ ਤਾਰਾ ਹਰਿ ਨਰੋਤਮ ਕ੍ਰਿਤਾਯਾਂ ਗੁਰੁ ਭਾਵ ਦੀਪਕਾਯਾਂ ਗਉੜੀ ਰਾਗੇ ਭਗਤ ਬਾਣੀ ਟੀਕਾ ਸਮਾਪਤਾ ॥

**੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰ ਵੈਰੁ ਅਕਾ ਲ ਮੂਰਤਿ ਅਜੂਨੀਸੈ ਭੰ ਗੁਰਪ੍ਰਸਾਦਿ ॥ ਰਾਗੁ ਆਸਾ ਬਾਣੀ ਭਗਤਾਕੀ ਕਬੀਰ ਜੀਉ ਨਾਮ ਦੇਉ ਜੀਉ ਰਵਿ ਦਾਸ ਜੀਉ ॥ ਆਸਾ ਸ੍ਰੀ ਕਬੀਰ ਜੀਉ॥ ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹਜੀਉ ਪਾਇਆ ॥ ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥ ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥ ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮਤੇ ਛੂਟੈ ॥ ੧ ॥ ਰਹਾਉ ॥ ਮਾਇ-**

ਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ॥ ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਉਨ ਚੂਕੇ॥ ੨॥ ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ। ਉਦੇ ਅਸਤਕੀ ਮਨ ਬੁਧਿ ਨਾਸੀ ਤਉ ਸਦਾ ਸਹਜਿਲਿਵ ਲੀਣਾ॥ ੩॥ ਜਿਉ ਪ੍ਰਤਿ ਬਿੰਬੁ ਬਿੰਬ ਕਉ ਮਿਲੀਹੈ ਉਦਕ ਕੁੰਭੁ ਬਿਗਰਾਨਾ ॥ ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾ॥ ੪॥ ੧॥

ਤਤ੍ਵ ਗਯਾਨ ਕੀ ਇਛਾ ਵਾਲਾ ਸਿਖਯ ਸੰਸਾਰ ਦੁਖਕੀ ਨਿਬ੍ਰਿਤੀ ਹੇਤ ਗੁਰੋਂ ਆਗੇ ਬੇਨਤੀ ਸਹਿਤ ਪ੍ਰਾਰਥਨਾ ਕਰੇ ॥ ਗੁਰੁ ਇਤਿ ਹੇ ਗੁਰੋਂ ਆਪਕੇ ਚਰਣੋਂਮੇ ਲਗ ਭਾਵ ਆਪਕੇ ਚਰਣੋਂਕੋ ਗ੍ਰਹਣ ਕਰਮੈ ਬਿਨਵਤਾ ਪੂਛਉ, ਬੇਨਤੀ ਕਰਤਾ ਹੂਆ ਪ੍ਰਸ਼ਨ ਕਰਤਾਹੋਂ ॥ ਜੋ ਪੂਰਣ ਕਾਮ ਪ੍ਰਮੇਸ਼੍ਵਰਨੇ ਦੁਖ ਨਿਦਾਨ ਸੰਸਾਰਮੈ ਕਹ, ਕੌਨਸੀ ਸਾਮਗ੍ਰੀਸੇ ਜੀ ਉਪਾਇਆ, ਮੁਝ ਜੀਵਕੋ ਰਚਿਆ ॥ਪੁਨਾ ਕਵਨ ਕਾਜਜਗੁ ਉਪਜੈ ਬਿਨਸੈ, ਕੌਨਸੇ ਭੋਗ ਮੋਖ ਰੂਪ ਪ੍ਰਯੋਜਨਕੀ ਸਿਧੀ ਹੇਤਮੈ ਜਗਤਕੇ ਬੀਚ ਉਤਪਤੀ ਔ ਬਿਨਾਸਕੋ ਪ੍ਰਾਪਤ ਹੋਤਾ ਹੂੰ॥ ਯਹ ਮੇਰੇ ਪ੍ਰਤਿ ਕਹੋ ॥ ਸਮਝਾਇਆ, ਯਥਾਰਥ ਨਿਰਣਯ ਕਰਕੇ ॥ ੧॥ ਪੁਨਾ ਹੇ ਗੁਰੋ ਮੁਝਕੋ ਭ੍ਰਯ ਔ ਬੰਧਨ ਦੂਰ ਕਰਨੇ ਵਾਲੇ ਮਾਰਗ ਕਾ ਭੀ ਉਪਦੇਸ਼ ਕਰੋ ਯਹ ਪ੍ਰਾਰਥਨਾ ਕਰੇ ॥ ਦੇਵ ਇਤਿ, ਹੇ ਦੇਵ, ਸੰਸੇ ਰੂਪ ਅੰਧੇਰੇਕੇ ਨਾਸ ਹੇਤ ਸੂਰਜ ਰੂਪ ਗੁਰੋ ਕਿਰਪਾ ਕਰ ਮੇਰੇ ਕੋ ਮਾਰਗ ਲਾਵਹੁ ਨਾਮ ਐਸੇ ਉਤਮ ਮਾਰਗਮੇ ਪ੍ਰਬ੍ਰਿਤ ਕਰੋ॥ ਜਿਸ ਕਰ ਮੇਰਾ ਜਨਮਾਦਿਕੋ ਕਾ ਦੁਖ ॥ ਔ ਕਰ ਤ੍ਰਿਭ੍ਵਾਦਿ ਰੂਪ ਬੰਧ ਦੂਰ ਹੋਵੇ। ਪੁਨਾ ਤਿਸਮੇ ਲਗਾਵਹੁ ਜਿਸ ਕਰ ਮੇਰਾ ਜੀ ਜਨਮ ਮ੍ਰਿਤੁ ਰੂਪ ਦੁਖੋਂਕੇ ਹੇਤੁਜੋ ਫੇਰ ਨਾਮ ਪੂਰਬ ਕ੍ਰਿਤ|ਤ੍ਰਿਬਿਧ ਕਰਮ ਤਿਨ-ਹੁਤੇ ॥ ਤਥਾ ਚਤੁਰ ਬਿਧ ਖਾਣੀਯੋਂਮੇ ਜਨਮ ਤੇ ਸੁਖ ਪੂਰਬਕ ਛੂਟ ਜਾਵੇ॥ ੧ ॥ ਪੁਨਾ ਹੇ ਗੁਰੋ ਤਿਸ ਮਾਰਗਮੇ ਲਗਾਵਹੁ ਜਿਸ ਬਿਨਾ ਮਾਇਆ ਫਾਸ ਬੰਧ ਨਹੀ ਫਾਰੇ, ਮ੍ਰਿਗ ਪਖੀਯੋਂਕੋ ਫਾਹੀ ਵਤ ਜੀਵੋਂਕੋ ਅਨੰਤ ਦੁਖ ਦੇਨੇ ਵਾਲਾ ਮਾਯਾ ਫਾਹੀ ਰੂਪ ਬੰਧਨ ਨਹੀ ਨਿਬ੍ਰਿਤ ਹੋਵੇ ॥ ਤੈਸੇ ਜਿਸ ਬਿਨਾ ਮਨ ਗਯਾਤਾ ਗਯਾਨ ਗੇਯ ਤ੍ਰਿਪੁਟੀ ਸੂਨਯ ਵਸਤੁਮੈ ਨਹੀ ਲੂਕੇ, ਲਯਹੋਵੇ ਸੋ ਕਹੋ ॥ ਪੁਨਾ ਜਿਸ ਮਾਰਗ ਬਿਨਾ

ਆਪਾਪਦ, ਨਿਜਸ੍ਵਰੂਪ ਨਿਰਬਾਨੁ, ਦੁਖੋਂਸੇ ਰਹਿਤ ਨਹੀ ਜਾਣੇ॥ ਤਥਾ ਇਨ ਬਿਧਿ ਨਾਮ ਕਹੀ ਰੀਤਿਸੇ ਜਿਸ ਬਿਨਾ ਅਭਿਉ, ਸਤ੍ਰੂ ਆਦਿਕੋਂਕਾ ਭਯ ਨਹੀ ਚੂਕੇ, ਦੂਰ ਹੋਵੇ॥ ਸੋ ਮਾਰਗ ਕਹੋ॥ ੨॥ ਪ੍ਰਸ਼ਨ ਸ੍ਰਵਣ ਕਰ ਕ੍ਰਮਸੇ ਪ੍ਰਸ਼ਨੋਂਕੇ ਉਤਰ ਕਹੇ ਕਹੀ ਇਤਿ ਜੀਵ ਵਸਤੁ ਨ ਉਪਜੇਹੈ ਨ ਮਰੇਹੈ॥ ਐਸੇ ਵੇਦਮੇ ਸੁਣਨੇਸੇ ਕਾਹੂ ਦੇਸ ਕਾਲਾਦਿ ਸਾਮਗ੍ਰੀਸੇ ਕਾਹੂ ਉਪਾਦਾਨ ਮੇ ਜੀਵ ਨਹੀ ਉਤਪੰਨ ਹੋਵੇ॥ ਯਾਤੇ ਜੋ ਬੈਸਨੋਂ ਲੋਕ ਇਸਕੋ ਵਾਸਦੇਵ ਉਪਾਦਾਨ ਸੇ ਉਪਜੀ ਜਾਣੇਹੈ॥ ਭਾਵ ਅਭਾਵ ਬਿਹੂਣਾ, ਸਤ ਔ ਅਸਤ ਵਸਤੁਯੋਂਕੇ ਸੁਭਾਵਕੇ ਗਜਾਨਸੇਹੀਨ ਹੈ॥ ਉਨਕੋ ਇਨਕੇ ਸੁਭਾਵੋਂਕਾ ਗਜਾਨ ਨਹੀ॥ ਇਸ ਕਹਿਨੇਕਾ ਯਹ ਭਾਵਹੈ॥ ਜੇਕਰ ਅਤਜੰਤ ਅਸਤ ਰੂਪ ਸਸੇਕੇ ਸ੍ਰਿੰਗੋਂਕੀ ਕਾਹੂ ਸਾਮਗ੍ਰੀਸੇ ਉਤਪਤੀ ਹੋਤੀ ਸਿਧ ਹੋਵੇ॥ ਤਬ ਅਤਜੰਤ ਅਸਤ ਰੂਪ ਜੀਵਕੀ ਭੀ ਕਾਹੂ ਸਾਮਗ੍ਰੀ ਸੇ ਉਤਪਤੀ ਜਾਣੀ ਜਾਵੇ॥ ਸਸ ਸ੍ਰਿੰਗੋਂਕੀ ਕਾਹੂ ਕਾਰਣਸੇ ਸਿਧਿ ਨਹੀ ਹੋਵੇ॥ ਯਾਤੇ ਜੀਵਕੀ ਭੀ ਕੈਸੇ ਜਾਣੀ ਜਾਵੇ॥ ਭਾਵ ਨਹੀ ਜਾਣੀ ਜਾਤੀ॥ ਅਰ ਬੈਸ਼ਨੋ ਲੋਗ ਉਤਪਤੀ ਕਹੇਹੈ॥ ਯਾਤੇ ਭਾਵਕੇ ਔ ਅਭਾਵਕੇ ਵਾਸਤਵ ਸੁਭਾਵਕਾ ਉਨਕੋ ਗਜਾਨ ਨਹੀ॥ ਜੇਕਰ ਵਾਸਤਵ ਸੁਭਾਵਕਾ ਗਜਾਨ ਹੋਵੇ ਤਬ ਜੈਸੇ ਵਹੁ ਅਗਨੀਕੋ ਸੀਤ ਨਹੀ ਕਹੇ ਜਲਕੋ ਉਸਨ ਨਹੀ ਕਹੇ ਤੈਸੇ ਵਾਸ ਦੇਵਕੇ ਸਮਾਨ ਅਤਜੰਤ ਸਤ ਰੂਪ ਜੀਵਕੀ ਵਾਸਦੇਵ ਸੇ ਉਤਪਤੀ ਭੀ ਨਾ ਕਹੇ ਔ ਵਹੁ ਕਹੇਹੈ॥ ਯਾਤੇ ਭਾਵਾਭਾਵ ਕੇ ਗਜਾਨਸੇ ਹੀਨਹੈ॥ਅਥਵਾ ਕਹੀ ਨ ਉਪਜੇ ਉਪਜੀ ਜਾਣੈ ਪਾਠਕੇ ਆਗੇ ਗਜਾਨ ਸੂਨਜ ਸੇਖ ਕਰ ਲੇਣਾ॥ ਅਰਥ ਯਹਿ ਜੋ ਵਾਦੀ ਕਾਹੂ ਸਾਮਗ੍ਰੀ ਸੇ ਨਾ ਉਪਜੀ ਨਿੱਤ ਰੂਪ ਜੀਵ ਵਸਤੁਕੋਉਪਜੀ ਜਾਣੇਹੈ॥ਵਹੁ ਵਾਸਤਵਸੇ ਗਜਾਨ ਸੂਨਜਹੈ॥ ਕਾਹੇਤੇ ਜਿਸ ਕਾਰਣਤੇ ਵੇਦਮੇ ਅਜਅਬਿਨਾਸੀ ਸੁਣਨੇਸੇ ਜੀਵਅਭਾਵ ਭਾਵ ਬਿਹੁਣਾ, ਜਨਮ ਨਾਸਾਦਿ ਵਿਕਾਰੋਂਸੇ ਰਹਿਤਹੈ ਪੁਨਾ ਜੋ ਜੋ ਵਸਤੂ ਜਨਹੈ ਸੋ ਨਾਸੀਹੈ॥ ਜੈਸੇ ਘੜਾ ਇਤਜਾਦਿ ਯੁਗਤੀਯੋਂ ਸੇਭੀ ਜੀਵ ਜਨਮਾਦਿ ਵਿਕਾਰੋਂਸੇ ਰਹਿਤਹੈ॥ ਯਾਹੀਤੇ ਕੋਨ ਪ੍ਰਯੋਜਨ ਕੀ ਸਿਧੀ ਹੇਤ ਜੀਵ ਉਪਜੇ ਬਿਨਸੇਹੈ॥ਇਸ ਦੂਸਰੇ ਪ੍ਰਸ਼ਨ ਕਾ ਭੀ ਜੀ-ਵਕੇ ਉਪਾਧੀਕੇ ਜਨਮ ਨਾਸ ਬਿਨਾ ਸਚੇ ਨਿਰਉਪਾਧਿਕ ਜਨਮ ਨਾਸ ਮਾਨੇ॥ ਤਬ ਜੈਸੇ ਘਟ ਉਪਾਧੀ ਬਿਨਾ ਘਟਾਕਾਸ ਕੇ ਜਨਮ ਨਾਸ ਨਹੀ ਹੋਵੇ॥ ਐਸੇ ਜੀਵ ਕੇ ਭੀ ਸਰੀਰ ਉਪਾਧਿ ਬਿਨਾ ਨਹੀ ਬਨੇ॥ ਐਸਾ ਖੰਡਨ ਰੂਪਹੀ ਉਤਰ ਜਾਨ ਲੇਨਾ ਸਰੀਰ ਉਪਾਧਿਸੇ ਜੀਵਕੇ ਸੋਪਾਧਿਕ ਜਨਮ ਨਾਸ ਮਾਨੋ॥ ਤਬ ਸੰਸਾਰਮੇ ਬੈਰਾ

